# ਤਰਕਸ਼ੀਲ ਸੁਸਾਇਟੀ ਪੰਜਾਬ

ਦਾ

# ਤਰਜਮਾਨ






ਸੰਪਾਦਕ : ਬਲਵਿੰਦਰ ਬਰਨਾਲਾ ਮਈ-ਜੂਨ 1992 5/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਸਕੈਨ ਟੈਸਟ ਦੀ ਭੇਂਟ ਚੜ੍ਹੀ ਬੱਚੀ ਵੱਲੋਂ

—ਬਲਰਾਜ ਨੰਗਲ

ਬਾਬਲ ਵੇ........
ਬਾਬਲ ਵੇ ਮੈਂ ਜੰਮਣਾ ਚਾਹੁੰਦੀ,
ਮੈਂ ਦੁਨੀਆਂ ਨੂੰ ਤੱਕਣਾ ਚਾਹੁੰਦੀ,
ਮੈਂ ਧਰਤੀ ਤੇ ਵੱਸਣਾ ਚਾਹੁੰਦੀ,
ਮੈਂ ਦੁਨੀਆਂ ਵਿੱਚ ਹੱਸਣਾ ਚਾਹੁੰਦੀ ।
ਕਿਉਂ ਨਾ ਮੈਨੂੰ ਜੰਮਣ ਦੇਂਦਾ ?
ਕਿਉਂ ਨਾ ਜੱਗ ਨੂੰ ਤੱਕਣ ਦੇਂਦਾ ?
ਕਿਉਂ ਨਾ ਦੁਨੀਆ ਵਿੱਚ ਵੱਸਣ ਦੇਂਦਾ ?
ਕਿਉਂ ਨਾ ਧਰਤ ਤੇ ਨੱਚਣ ਦੇਂਦਾ ?
ਮੈਂ ਵੀ ਤੇਰੇ ਖੂਨ ਦਾ ਰੰਗ ਹਾਂ,
ਮੈਂ ਵੀ ਤੇਰੇ ਸਾਹ ਦੀ ਖੁਸ਼ਬੋ
ਮੈਂ ਵੀ ਤੇਰੇ ਮਾਸ ਦਾ ਟੁਕੜਾ ।
ਮੇਰੇ ਲਈ ਤੇਰੇ ਮੋਹ ਸਾਗਰ 'ਚੋਂ,
ਸੁੱਕ ਗਿਆ ਕਿਉਂ ਤੁਪਕਾ ਤੁਪਕਾ ?
ਬਾਬਲ ਵੇ ਮੇਰਾ ਦੋਸ਼ ਨਾ ਕੋਈ,
ਬਾਬਲ ਵੇ ਮੈਥੋਂ ਭੁੱਲ ਕੀ ਹੋਈ,
ਮੈਨੂੰ ਤਾਂ ਤੂੰ ਤੱਕਿਆ ਵੀ ਨੀਂ
ਮੈਂ ਧਰਤੀ ਨੂੰ ਤੱਕਿਆ ਵੀ ਨੀਂ
ਫਿਰ ਮੈਥੋਂ ਭੁੱਲ ਕੋਈ ਕੀ ਹੋਈ ?
ਕਿਸ ਦੋਸ਼ ਵਿਚ ਮੌਤ ਸੁਣਾਈ,
ਕਿਉਂ ਅੰਦਰ ਹੀ ਮਾਰ ਮੁਕਾਈ ?
ਬਾਬਲ ਵੇ ਮੇਰੇ ਮੱਥੇ ਉੱਤੇ,
ਅਜੇ ਵਿਉਮਾਤਾ ਦੇ ਹੱਥੀਂ,
ਲਿਖੀਆਂ ਗਈਆਂ ਨਾਂ ਲੇਖ ਝਰੀਟਾਂ
ਬਾਬਲ ਮੇਰੀਆਂ ਤਲੀਆਂ ਉੱਤੇ
ਬੜੀਆਂ ਗੁੰਝਲਦਾਰ ਸੀ ਚੀਸਾਂ
ਬਾਬਲ ਵੇ ਮੇਰੇ ਨੈਣਾਂ ਅੰਦਰ
ਅਜੇ ਜੋਤ ਸੀ ਉਜਵਲ ਹੋਣੀ
ਮੇਰੇ ਸੋਹਲ ਪੈਰਾਂ ਦੇ ਅੰਦਰ
ਜਾਗਣ ਦਿੱਤੀ ਨਾ ਰੁੱਤ ਕੁਲਹਿਣੀਂ ।
ਬਾਬਲ ਵੇ ਤੇਰੇ ਲੋਕਾਂ ਅੰਦਰ
ਕਿਹੜੀ ਗੱਲ ਦਾ ਭੈਅ ਹੈ ਛਾਇਆ ?
ਕਿਉਂ ਧੀਆਂ ਨੂੰ ਗਰਭਾਂ ਅੰਦਰ
ਜੰਮਣੋਂ ਪਹਿਲਾਂ ਮਾਰ ਮੁਕਾਇਆ ।
ਲੋਕਾ ! ਵੇ ਪੁੱਤ ਤਾਂ ਪੁੱਤ ਹੀ ਹੈ ।
ਜੇ ਧੀਆਂ ਸੰਗ ਪੁੱਤ ਰਲਾਇਆ ।
ਨਹੀਂ ਤਾਂ ਪੁੱਤ ਨਹੀਂ ਪੈਦਾ ਹੋਣੇ
ਜੇ ਧੀਆਂ ਦਾ ਕਾਲ ਤੂੰ ਪਾਇਆ ।
ਲੋਕਾ ਵੇ ਤੇਰੀ ਧੀ ਕੁਰਲਾਉਂਦੀ
ਲੋਕਾ ਵੇ ਮੈਂ ਜੰਮਣਾ ਚਾਹੁੰਦੀ
ਮੈਂ ਦੁਨੀਆ ਨੂੰ ਤੱਕਣਾਂ ਚਾਹੁੰਦੀ ।
ਕੁਝ ਦੁਨੀਆ ਨੂੰ ਦੱਸਣਾ ਚਾਹੁੰਦੀ
ਕੁਝ ਦੁਨੀਆ ਤੋਂ ਪੱਛਣਾ ਚਾਹੁੰਦੀ
ਕਿਓਂ ਦੁਨੀਆਂ ਨੂੰ ਧੀ ਨਾ ਪੋਂਹਦੀ
ਬਾਬਲ ਵੇ ਤੇਰੀ ਧੀ ਕੁਰਲਾਉਂਦੀ ।

ਸੰਪਾਦਕ :
ਬਲਵਿੰਦਰ ਬਰਨਾਲਾ

ਰਚਨਾਵਾਂ ਲਈ ਸਿਰਨਾਵਾਂ ;
ਸੰਪਾਦਕ, ਤਰਕਸ਼ੀਲ
ਪੋਸ਼ਟ ਬਾਕਸ ਨੰਬਰ 22
ਬਰਨਾਲਾ—14810

ਸੰਪਾਦਕੀ ਬੋਰਡ :
ਬਲਵਿੰਦਰ ਬਰਨਾਲਾ
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਚੰਦਾ :
ਸਾਲਾਨਾ—25 ਰੁਪਏ

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ ਐਡਵੋਕੇਟ
ਜਿਲਾ ਅਦਾਲਤ
ਫਰੀਦਕੋਟ (ਪੰਜਾਬ)

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।

# ਸੰਪਾਦਕੀ

ਅਜੋਕੇ ਯੁੱਗ ਵਿੱਚ ਇਹ ਜਰੂਰੀ ਬਣ ਗਿਆ ਹੈ ਕਿ ਮਨੁੱਖ ਧਰਮ, ਨਸਲ ਰੰਗ-ਭੇਦ, ਫ਼ਿਰਕਾ, ਜ਼ਾਤ ਆਦਿ ਨੂੰ ਪ੍ਰਣਾਈ ਸੰਕੀਰਨ ਸੋਚ ਨੂੰ ਦਰਸਤ ਕਰੇ । ਉਹ ਕੇਵਲ ਇਸੇ ਕਰਕੇ ਹੀ ਦੂਸਰਿਆਂ ਨੂੰ ਨਫਰਤ ਨਾਂ ਕਰੇ ਕਿ ਉਹ ਉਸ ਦੇ ਧਰਮ, ਬਰਾਦਰੀ, ਨਸਲ ਆਦਿ ਤੋਂ ਬਾਹਰਲਾ ਹੈ । ਉਹ ਧਰਮ ਨਸਲ ਆਦਿ ਤੇ ਅਧਾਰਤ ਆਪਸੀ ਲੜਾਈਆਂ ਦੇ ਇਤਿਹਾਸ ਦੇ ਵਰਕੇ ਫਰੋਲਣ ਦਾ ਯਤਨ ਕਰੇ ਅਤੇ ਦੇਖੇ ਕਿ ਇਸੇ ਬਿਨਾ ਤੇ ਸੰਸਾਰ ਦੀਆਂ ਦੋ ਤਿਹਾਈ ਲੜਾਈਆਂ ਨੇ ਕਿਸ ਤਰਾਂ ਇਨਸਾਨੀਅਤ ਲਹੂ-ਲੁਹਾਣ ਕੀਤੀ ਹੈ । ਤਰਕਸ਼ੀਲ ਸਮਝ ਮਨੁੱਖ ਨੂੰ ਸਭ ਤੋਂ ਪਹਿਲਾਂ ਇਨਸਾਨ ਬਨਣ ਦੀ ਹੀ ਪ੍ਰੇਰਣਾ ਦਿੰਦੀ ਹੈ । ਇਨਸਾਨੀਅਤ ਨੂੰ ਪ੍ਰਣਾਈ ਸੋਚ ਲੋਕ ਪੱਖੀ ਹੁੰਦੀ ਹੈ, ਸਮਾਜ ਨੂੰ ਠੋਸ ਕਦਰਾਂ ਕੀਮਤਾਂ ਤੇ ਲਿਜ਼ਾਣ ਦਾ ਯਤਨ ਕਰਦੀ ਹੈ ਕਿ ਮਨੁੱਖ ਦੁਖੀਆਂ ਦਾ ਸਹਾਰਾ ਬਣੇ, ਗੁਰਬਤ ਮਾਰੇ ਮਨੁੱਖਾਂ ਦੀ ਡੰਗੋਰੀ ਬਣੇ ।

ਤਰਕਸ਼ੀਲ-ਵਿਗਿਆਨਿਕ ਸੋਚ ਮਨੁੱਖ ਨੂੰ ਇਸ ਪ੍ਰਤੀ ਵੀ ਸਤਰਕ ਕਰਦੀ ਹੈ ਕਿ ਇਨਸਾਨੀਅਤ ਇਸੇ ਵਿੱਚ ਹੀ ਹੈ ਕਿ ਹਰ ਵਿਗਿਆਨਿਕ ਪ੍ਰਾਲਭਤ ਕਿਸੇ ਵਿਸ਼ੇਸ਼ ਜਮਾਤ ਦੀ ਹੀ ਨਾਂ ਬਣਕੇ ਰਹਿ ਜਾਵੇ । ਵਿਗਿਆਨਿਕ ਪ੍ਰਾਲਭਤਾਂ ਦਾ ਸੁਖ ਕੁੱਲੀਆਂ, ਜੁੱਲੀਆਂ ਅਤੇ ਗੁੱਲੀਆਂ ਨੂੰ ਤਰਸਦੇ ਹਰ ਇਨਸਾਨ ਨੂੰ ਮਿਲੇ । ਹਰ ਪ੍ਰਾਲਭਤ ਦਾ ਵੰਡ ਕੇ ਅਨੰਦ ਮਾਣਿਆ ਜਾਵੇ । ਤਕਨੀਕ ਕਿਸੇ ਵਿਸ਼ੇਸ ਜਮਾਤ ਪਾਸ ਹੀ ਗਿਰਵੀ ਨਾ ਹੋ ਜਾਵੇ । ਅਜਿਹਾ ਫਿਰ ਹੀ ਹੋ ਸਕਦਾ ਹੈ ਜੇ ਇਨਸਾਨੀਅਤ ਦੀ ਲੜਾਈ ਨੂੰ ਠੋਸ ਲੀਹਾਂ ਤੇ ਪਾਕੇ ਹੀ ਲੜਿਆ ਜਾਵੇ । ਧਰਮ ਨਸਲ ਜਾਤਪਾਤ ਆਦਿ ਦੀ ਜਿਲਣ ਤੋਂ ਬਾਹਰ ਆਕੇ ਆਰਥਿਕ ਅਤੇ ਸੱਭਿਆਚਾਰਕ ਲੜਾਈ ਲਈ ਲਾਮਬੰਦੀ ਕੀਤੀ ਜਾਵੇ । ਇਹ ਆਰਥਿਕ ਮਜ਼ਬੂਰੀਆਂ ਹੀ ਹਨ ਜਿਹੜੀਆਂ ਪੰਜਾਬੀਆਂ ਨੂੰ ਕਨੇਡਾ, ਅਮਰੀਕਾ ਇੰਗਲੈਂਡ ਅਤੇ ਅਰਬ ਦੇਸ਼ਾਂ ਅੰਦਰ ਘਟੀਆ ਤੋਂ ਘਟੀਆ ਕੰਮ ਕਰਨ ਜਾਣ ਲਈ ਮਜਬੂਰ ਕਰਦੀਆਂ ਹਨ ਅਤੇ ਬਿਹਾਰ ਅਤੇ ਯੂ ਪੀ. ਰਾਜਸਥਾਨ ਦੇ ਭਈਆਂ ਨੂੰ ਪੰਜਾਬ ਵਿੱਚ ਦਿਹਾੜੀਆਂ ਕਰਨ ਅਤੇ ਦਰ ਦਰ ਦੀਆਂ ਠੋਕਰਾਂ ਪਾਉਂਦੀਆਂ ਹਨ ।

ਸੰਸਾਰ ਭਰ ਵਿੱਚ ਸਾਂਝੇ-ਭਾਈਚਾਰੇ ਦੇ ਰੁਝਾਣ ਨੂੰ ਤਿੱਖਾ ਕਰਨ ਲਈ ਇਨਸਾਨੀਅਤ ਦਾ ਝੰਡਾ ਬੁਲੰਦ ਕਰਨਾ ਚਾਹੀਦਾ ਹੈ । ਧਰਮ ਨੂੰ ਮਨੁੱਖ ਦੇ ਨਿੱਜ ਤੇ ਛੱਡ ਦਿੱਤਾ ਜਾਣਾ ਚਾਹੀਦਾ ਹੈ ਸੰਸਾਰ ਭਰ ਵਿੱਚ ਧਰਮ-ਨਸਲ-ਜਾਤ ਆਦਿ ਕਾਰਨ ਹੁੰਦੇ ਕਤਲ ਬੰਦ ਕਰਨੇ ਚਾਹੀਦੇ ਹਨ । ਅਜਿਹੇ ਕਤਲਾਂ ਨਾਲ ਸਮਾਜ ਦਾ ਕਿਸੇ ਤਰਾਂ ਦਾ ਵੀ ਕਲਿਆਣ ਨਹੀ ਹੁੰਦਾ ਹੈ ।

# ਪੁਨਰ ਉੱਥਾਨ ਦੀ ਪ੍ਰਵਿਰਤੀ

ਹਰਭਜਨ ਹਲਵਾਰਵੀ

ਮਨੁੱਖੀ ਸਮਾਜ ਦੀ ਗਤੀਮਾਨਤਾ ਅਤੇ ਇਸ ਦੀ ਵਿਕਾਸ ਦਿਸ਼ਾ ਨੂੰ ਜਾਨਣ ਸਮਝਣ ਦੀ ਪ੍ਰਕਿਰਿਆ ਵਿਚੋਂ ਹੀ ਇਤਿਹਾਸ ਦੇ ਸੰਕਲਪ ਨੇ ਜਨਮ ਲਿਆ। ਇਸ ਤੋਂ ਅਗਲਾ ਪ੍ਰਸ਼ਨ ਇਤਿਹਾਸਕ ਤੱਤਾਂ ਤੇ ਘਟਨਾਵਾਂ ਦੀ ਤਰਕਸ਼ੀਲ ਵਿਆਖਿਆ ਦਾ ਹੈ ਜਿਸ ਵਿਚੋਂ ਇਤਿਹਾਸ ਦਾ ਦਰਸ਼ਨ ਪੈਦਾ ਹੋਇਆ। ਇਸ ਦਾ ਮੰਤਵ ਕਿਸੇ ਵਿਸ਼ੇਸ਼ ਇਤਿਹਾਸਕ ਪੜਾਅ 'ਤੇ ਸਮਾਜ ਵਿਚਲੀਆਂ ਭਿੰਨ-ਭਿੰਨ ਸ਼ਕਤੀਆਂ ਦੀਆਂ ਚੇਸ਼ਟਾਵਾਂ ਵਿਚੋਂ ਉਭਰੀ ਕਿਸੇ ਸਮੂਹਕ ਤੇ ਕੇਂਦਰੀ ਸਰਗਰਮੀ ਅਤੇ ਇਸ ਦੇ ਦੂਜੇ ਸਮਾਜਕ ਪ੍ਰਵਰਗਾਂ ਤੇ ਪੈਣ ਵਾਲੇ ਪ੍ਰਭਾਵਾਂ ਦਾ ਲੇਖਾ ਜੋਖਾ ਕਰਦੇ ਹੋਏ ਸਮਾਜਕ ਵਿਕਾਸ ਦੀ ਮੁਖ ਧਾਰਾ ਨੂੰ ਨਿਰਧਾਰਿਤ ਤੇ ਨਿਰੂਪਿਤ ਕਰਨਾ ਹੁੰਦਾ ਹੈ। ਇਤਿਹਾਸ ਦੇ ਦਰਸ਼ਨ ਦਾ ਸੰਬੰਧ ਇਤਿਹਾਸਕਾਰ ਜਾਂ ਇਤਿਹਾਸ ਦੀ ਤਾਰਕਿਕ ਵਿਆਖਿਆ ਕਰਨ ਵਾਲੇ ਵਿਅਕਤੀ ਦੇ ਸੰਸਾਰ ਦ੍ਰਿਸ਼ਟੀਕੋਣ ਤੋਂ ਇਤਿਹਾਸਕ ਸੱਚ ਜਾਂ ਸੱਚਾਂ ਨੂੰ ਉਘਾੜ ਕੇ ਸਾਹਮਣੇ ਲਿਆਉਂਦਾ ਹੈ। ਇਤਿਹਾਸਕ ਪ੍ਰਕਿਰਿਆ ਕਿਉਂਕਿ ਸਮੇਂ ਤੇ ਸਥਾਨ ਦੀਆਂ ਸੀਮਾਵਾਂ ਵਿੱਚ ਬੱਝੀ ਪ੍ਰਕਿਰਿਆ ਹੈ ਅਤੇ ਇਸ ਦੀ ਵਿਆਖਿਆ ਵੀ ਵੱਖ-ਵੱਖ ਦ੍ਰਿਸ਼ਟੀਕੋਣਾਂ ਅਨੁਸਾਰ ਵੱਖ-ਵੱਖ ਹੋ ਸਕਣ ਦੀ ਸੰਭਾਵਨਾ ਹੁੰਦੀ ਹੈ। ਇਸ ਲਈ ਇਤਿਹਾਸਕ ਸੱਚ ਹਮੇਸ਼ਾ ਸਪੇਖ ਸੱਚ ਹੁੰਦਾ ਹੈ। ਆਪਣੀ ਭੂਮਿਕਾ ਅਨੁਸਾਰ ਇਹ ਵਿਆਪਕ ਜਾਂ ਦੀਰਘਕਾਲੀ ਤਾਂ ਹੋ ਸਕਦਾ ਹੈ ਪਰ ਸਰਬ ਵਿਆਪਕ ਜਾਂ ਸਰਬ-ਅਤੀਤ ਨਹੀਂ। ਇਸੇ ਤਰ੍ਹਾਂ ਇਤਿਹਾਸ ਨੂੰ ਸਮਝਣ ਤੇ ਉਸ ਦੀ ਵਿਆਖਿਆ ਕਰਨ ਵਾਲੇ ਹਰ ਦਾਰਸ਼ਨਿਕ ਚੌਖਟੇ ਦੀਆਂ ਵੀ ਆਪਣੀਆਂ ਸੀਮਾਵਾਂ ਹੁੰਦੀਆਂ ਹਨ।

ਇਤਿਹਾਸ ਦੀ ਵੱਖ-ਵੱਖ ਪ੍ਰਕਾਰ ਦੀ ਵਿਆਖਿਆ ਦੀ ਸੰਭਾਵਨਾ ਕਾਰਨ ਹੀ ਇਹ ਪ੍ਰਸ਼ਨ ਸਿਧਾਂਤਕ ਤੇ ਵਿਚਾਰ-ਧਾਰਕ ਮਹੱਤਤਾ ਗ੍ਰਹਿਣ ਕਰ ਗਿਆ ਹੈ, ਖ਼ਾਸ ਕਰਕੇ ਉਸ ਸਮੇਂ ਤੋਂ ਜਦੋਂ ਤੋਂ ਇਹ ਵਿਆਖਿਆ ਵਿਗਿਆਨਕ ਆਧਾਰ 'ਤੇ ਕੀਤੀ ਜਾਣ ਲੱਗੀ ਹੈ। ਇਤਿਹਾਸ ਦੀ ਅਜਿਹੀ ਵਿਆਖਿਆ ਦੀ ਵੱਖਰੀ ਪਰਿਪਾਟੀ ਮਾਰਕਸਵਾਦ ਨੇ ਚਲਾਈ। ਇਸ ਨੇ ਆਪਣੀ ਦਵੰਦਵਾਦੀ-ਭੌਤਿਕਵਾਦੀ ਵਿਧੀ ਦੁਆਰਾ ਸਮਾਜ ਦੀ ਗਤੀਸ਼ੀਲਤਾ (ਇਤਿਹਾਸ) ਦੇ ਵੱਖਰੇ ਆਧਾਰ ਨਿਸਚਿਤ ਕੀਤੇ ਅਤੇ ਇਹਨਾਂ ਆਧਾਰਾਂ ਦੀ ਪ੍ਰਮਾਣਿਕਤਾ ਸਿੱਧ ਕਰਨ ਲਈ ਠੋਸ ਤੇ ਲੌਕਿਕ ਤੱਤਾਂ ਤੇ ਤੱਥਾਂ ਦੀ ਵਰਤੋਂ ਕੀਤੀ। ਇਤਿਹਾਸ ਦੀ ਮਾਰਕਸਵਾਦੀ ਵਿਆਖਿਆ ਵਿਚ ਸਮਾਜ ਦੀ ਗਤੀਸ਼ੀਲਤਾ ਨੂੰ ਇਸ ਵਿਚਲੀਆਂ ਵੱਖ ਵੱਖ ਸ਼੍ਰੇਣੀਆਂ ਦੀਆਂ ਆਰਥਿਕ, ਰਾਜਸੀ ਤੇ ਸਭਿਆਚਾਰਕ ਸਥਿਤੀਆਂ ਅਤੇ ਉਹਨਾਂ ਦੇ ਹਿਤਾਂ ਦੇ ਆਪਸੀ ਟਕਰਾਉ ਦੇ ਕੁਲ ਜਮ੍ਹਾਂ ਜੋੜ ਵਜੋਂ ਦੇਖਦੇ ਹੋਏ ਕਿਸੇ ਵਿਸ਼ੇਸ਼ ਪੜਾਅ 'ਤੇ ਇਸ ਦੀ ਮੁੱਖ ਧਾਰਾ ਅਤੇ ਉਸ ਵਿਚ ਹੋਣ ਵਾਲੀਆਂ ਸੰਭਾਵਿਤ ਤਬਦੀਲੀਆਂ ਨੂੰ ਵਿਗਿਆਨਕ ਦ੍ਰਿਸ਼ਟੀ ਤੋਂ ਸਮਝਣ ਦਾ ਯਤਨ ਕੀਤਾ ਜਾਂਦਾ ਹੈ। ਇਉਂ ਇਤਿਹਾਸ ਨੂੰ ਕੁਝ ਇਕ 'ਮਹਾਨ' ਵਿਅਕਤੀਆਂ ਦੀ ਮਨ-ਮਰਜ਼ੀ ਦੀਆਂ ਕਾਰਵਾਈਆਂ ਨਾ ਰਹਿ ਕੇ ਵੱਖ-ਵੱਖ ਸ਼੍ਰੇਣੀ ਹਿਤਾਂ ਦੇ ਟਕਰਾਉ ਦੀ ਵਿਸ਼ਾਲ ਦਸਤਾਵੇਜ਼ ਵਜੋਂ ਦੇਖਿਆ ਜਾਂਦਾ ਹੈ ਅਤੇ ਮਹਾਨ ਵਿਅਕਤੀ ਨੂੰ ਵੀ ਇਸ ਟਕਰਾਉ ਵਿਚਲੀ ਕਿਸੇ ਇਕ ਧਿਰ ਦੇ ਮੋਹਰੀ ਵਜੋਂ ਸਮਝਿਆ ਤੇ ਅੰਕਿਆ ਜਾਂਦਾ ਹੈ।

ਇਸ ਸੰਖੇਪ ਚਰਚਾ ਦਾ ਮੰਤਵ ਕਿਸੇ ਕੌਮ ਜਾਂ ਕੌਮੀ-ਅਤ ਦੇ ਇਤਿਹਾਸਕ ਵਿਰਸੇ ਦੇ 'ਗੌਰਵ' ਪ੍ਰਤੀ ਮਾਰਕਸਵਾਦੀ ਦ੍ਰਿਸ਼ਟੀਕੋਣ ਨੂੰ ਸਮਝਣ ਦਾ ਪ੍ਰਯਾਸ ਹੈ। ਸੰਸਾਰ ਵਿਚ ਪੂੰਜੀ-ਵਾਦੀ ਆਰਥਿਕ ਰਾਜਸੀ ਪ੍ਰਣਾਲੀ ਦੇ ਉਦੇ ਤੋਂ ਪਹਿਲਾਂ ਸਾਰੀਆਂ ਮਨੁੱਖੀ ਸਰਗਰਮੀਆਂ ਦੀ ਕੇਂਦਰੀ ਸੋਚ ਦ੍ਰਿਸ਼ਟੀ ਜੋ ਸੇਧ ਕੋਈ ਨਾ ਕੋਈ ਵਿਸ਼ੇਸ਼ ਧਰਮ ਰਿਹਾ ਹੈ ਜਿਹੜਾ ਉਨ੍ਹਾਂ ਨੂੰ ਆਪਣੇ ਸੰਸਥਾਵੀ ਰੂਪ ਵਿਚ ਨਿਰਦੇਸ਼ਿਤ ਕਰਦਾ ਰਿਹਾ ਹੈ! ਹਰ ਧਰਮ ਵਿਚ ਕਿਸੇ ਨਾ ਕਿਸੇ ਮਿਥਿਤ ਅਲੌਕਿਕ ਸ਼ਕਤੀ ਅਤੇ ਕੁਝ ਕਰੜੇ ਸਦਾਚਾਰਕ ਨਿਯਮਾਂ ਤੇ ਕਦਰਾਂ ਕੀਮਤਾਂ ਨੂੰ



ਪ੍ਰਭੁਤਾ ਪ੍ਰਾਪਤ ਹੁੰਦੀ ਹੈ ਜਿਸ ਦੀ ਕਿੰਤੂ-ਰਹਿਤ ਪਾਲਣਾ ਕਰਨਾ ਉਸ ਦੇ ਹਰ ਅਨੁਆਈ ਦਾ ਮੁਖ ਫਰਜ਼ ਹੁੰਦਾ ਹੈ। ਪੂੰਜੀਵਾਦੀ ਪ੍ਰਣਾਲੀ ਨੇ ਪਹਿਲੀ ਵਾਰ ਧਰਮ ਦੀ ਇਸ ਪ੍ਰਭੁਤਾ ਨੂੰ ਚੁਣੌਤੀ ਦਿੱਤੀ ਤੇ ਦਾਹ ਲਾਈ ਅਤੇ ਮਨੁੱਖੀ ਸਰਗਰਸੀਆਂ ਦਾ ਕੇਂਦਰ ਬਿੰਦੂ, ਆਪਣੀਆਂ ਸਾਰੀਆਂ ਮਾਨਵੀ ਲੋੜਾਂ ਤੇ ਅਕਾਂਖਿਆਵਾਂ ਸਮੇਤ, ਮਨੁੱਖ ਆਪ ਬਣਿਆਂ। ਅਲੌਕਿਕ ਸ਼ਕਤੀ ਦੀ ਥਾਂ ਲੌਕਿਕ ਸੰਸਾਰ ਨੇ ਲੈ ਲਈ ਅਤੇ ਸਮਾਜੀ ਵਿਕਾਸ ਵਿਚ ਇਕ ਨਵੇਂ ਦੌਰ ਦਾ ਅਰੰਭ ਹੋਇਆ। ਅਜੋਕੇ ਯੁਗ ਵਿਚ ਭਾਵੇਂ ਧਰਮ ਦੀ ਚੜ੍ਹਤ ਪਹਿਲਾਂ ਵਾਲੀ ਨਹੀਂ ਰਹੀ ਤਾਂ ਵੀ ਸਦੀਆਂ ਦੀ ਪਕੜ ਸਦਕਾ ਇਸ ਨੇ ਮਨੁੱਖ ਦੇ ਅਚੇਤ ਵਿਚ ਏਨੀ ਕੁ ਥਾਂ ਬਣਾ ਲਈ ਹੈ ਕਿ ਧਾਰਮਿਕ ਦ੍ਰਿਸ਼ਟੀ ਤੇ ਕਦਰਾਂ ਕੀਮਤਾਂ ਕਿਸੇ ਨਾ ਕਿਸੇ ਰੂਪ ਵਿਚ ਅੱਜ ਵੀ ਸਾਡੀ ਸੋਚਣੀ ਨੂੰ ਪ੍ਰਭਾਵਿਤ ਕਰਦੀਆਂ ਰਹਿੰਦੀਆਂ ਹਨ। ਸਮਾਜ ਵਿਚ ਜਿਥੇ ਅਗਾਂਹ ਵਿਕਾਸ ਦੀਆਂ ਬਹੁਤ ਸਾਰੀਆਂ ਸੰਭਾਵਨਾਵਾਂ ਹੁੰਦੀਆਂ ਹਨ, ਉਥੇ ਮਾਨਸਿਕ ਸਿਥਲਤਾ (Inertia) ਕਾਰਨ ਬਹੁਤ ਸਾਰੇ ਮਨੁੱਖ ਪਿਛੇ ਵਲ ਝਾਕਣ ਦੇ ਆਹਰ ਵਿਚ ਵੀ ਰੁੱਝੇ ਰਹਿੰਦੇ ਹਨ ਕਿਉਂਕਿ ਅਜਿਹੀ ਬਿਰਤੀ ਉਨ੍ਹਾਂ ਨੂੰ ਸਥਾਪਿਤ ਵਾਤਾਵਰਨ ਵਿਚ ਵਿਅਕਤੀਗਤ ਸੁਰਖਿਆ ਪ੍ਰਦਾਨ ਕਰਦੀ ਹੈ ਜਿਹੜੀ ਨਵੇਂ ਦਿਸਹੱਦਿਆਂ ਦੀ ਖੋਜ ਵਿਚ ਲੱਗੇ ਵਿਅਕਤੀਆਂ ਲਈ ਅਨਿਸ਼ਚਿਤ ਹੁੰਦੀ ਹੈ।

ਮਨੁੱਖ ਦੇ ਅਚੇਤ ਵਿਚ ਰਮ ਰਹੀ ਧਾਰਮਿਕ ਦ੍ਰਿਸ਼ਟੀ ਅਤੇ ਕਿਸੇ ਹੱਦ ਤੱਕ ਅੱਜ ਵੀ ਸੰਸਥਾਵੀ ਰੂਪ ਵਿਚ ਬੱਝਾ ਧਰਮ ਇਕ 'ਸਭਿਆਚਾਰਕ' ਵਿਸਤਾਰ ਗ੍ਰਹਿਣ ਕਰੀ ਬੈਠਾ ਹੈ। ਇਹ ਸਭਿਆਚਾਰਕ ਵਿਸਥਾਰ ਅੱਜ ਵੀ ਕਿਸੇ ਕੌਮ ਜਾਂ ਕੌਮੀਅਤ ਦੀ ਵੱਖਰੀ ਜ਼ੁੱਟ-ਪਛਾਣ ਦਾ ਪਰਿਖੇਪ ਬਣਦਾ ਹੈ, ਭਾਵੇਂ ਮਨੁੱਖੀ ਸਮਾਜ ਦੇ ਇਹਨਾਂ ਦੋਹਾਂ ਪ੍ਰਾਵਰਗਾਂ ਦੇ ਮੂਲ ਆਧਾਰ ਧਾਰਮਿਕ ਪਰਿਪੇਖ ਤੋਂ ਬਿਲਕੁਲ ਬਾਹਰ ਤੇ ਵੱਖਰੀ ਭਾਂਤ ਦੇ ਹੋ ਚੁੱਕੇ ਹਨ।

ਹਰ ਧਰਮ ਆਪਣੇ ਮੁਢਲੇ ਰੂਪ ਤੇ ਕਾਲ ਵਿਚ ਕ੍ਰਾਂਤੀ-ਕਾਰੀ ਰਿਹਾ ਹੈ ਕਿਉਂਕਿ ਉਸ ਨੇ ਸਥਾਪਿਤ ਕਦਰਾਂ ਕੀਮਤਾਂ ਨੂੰ ਚੁਣੌਤੀ ਦੇ ਕੇ, ਉਸ ਵਿਰੁਧ ਲੰਮਾਂ ਸੰਘਰਸ਼ ਕਰਕੇ ਤੇ ਕੁਰਬਾਨੀਆਂ ਦੇ ਕੇ ਨਵੀਆਂ ਕਦਰਾਂ ਕੀਮਤਾਂ ਸਥਾਪਿਤ ਕਰਨ ਦਾ ਇਤਿਹਾਸਕ ਰੋਲ ਨਿਭਾਇਆ ਹੁੰਦਾ ਹੈ। ਇਸ ਦ੍ਰਿਸ਼ਟੀ ਤੋਂ ਹਰੇਕ ਧਰਮ ਦਾ ਇਤਿਹਾਸਕ ਵਿਰਸਾ ਕ੍ਰਾਂਤੀਕਾਰੀ ਤੇ ਗੌਰਵਸ਼ੀਲ ਹੀ ਹੁੰਦਾ ਹੈ ਪਰ ਆਪਣੇ ਸੰਸਥਾਵੀ ਰੂਪ ਵਿਚ ਬੱਝ ਕੇ ਇਹ ਪਹਿਲੇ ਸਥਾਪਿਤ ਧਰਮਾਂ ਅਤੇ ਉਹਨਾਂ ਦੇ ਪੂਜਕ ਕੁਲੀਨ ਵਰਗਾਂ ਦੇ ਪ੍ਰਭਾਵਾਂ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਰਹਿ ਸਕਦਾ। ਸੱਚ ਤਾਂ ਇਹ ਹੈ ਕਿ ਜਿਹਨਾਂ ਕੁਲੀਨ ਵਰਗਾਂ ਦੀ ਪ੍ਰਭੂਸੱਤਾ ਵਿਰੁੱਧ ਅਤੇ ਉਹਨਾਂ ਦੇ 'ਜ਼ੁਲਮ' ਦਾ ਸ਼ਿਕਾਰ ਹੋਈ ਲੁਕਾਈ ਦੇ ਹੱਕ ਵਿਚ ਕੋਈ ਨਵਾਂ ਧਰਮ ਸੰਘਰਸ਼ ਕਰਦਾ ਹੈ, ਆਪਣੇ ਸੰਸਥਾਵੀ ਰੂਪ ਵਿਚ ਆਉਣ ਪਿਛੋਂ ਉਹ ਉਹਨਾਂ ਕੁਲੀਨ ਵਰਗਾਂ ਦੇ ਦਾਖਲੇ ਦੀ ਜਾਂ ਆਪਣੇ ਅਨੁਆਈਆਂ ਵਿਚ ਨਵੇਂ ਕੁਲੀਨ ਵਰਗ ਦੇ ਪੈਦਾ ਹੋਣ ਦੀਆਂ ਸੰਭਾਵਨਾਵਾਂ ਤੋਂ ਮੁਕਤ ਨਹੀਂ ਹੁੰਦਾ। ਕੁਲੀਨ ਵਰਗਾਂ ਕੋਲ ਕਿਉਂਕਿ ਸਾਧਨਾਂ ਦੀ ਘਾਟ ਨਹੀਂ ਹੁੰਦੀ, ਇਸ ਲਈ ਉਹ ਹੌਲੀ ਹੌਲੀ ਇਹਨਾਂ ਸਾਧਨਾਂ ਦੇ ਸਹਾਰੇ ਉਸ ਧਾਰਮਿਕ ਲਹਿਰ ਦੇ ਕ੍ਰਾਂਤੀਕਾਰੀ ਇਤਿਹਾਸਕ ਵਿਰਸੇ ਅਤੇ ਇਸ ਨਾਲ ਜੁੜੀਆਂ ਸੰਸਥਾਵਾਂ ਤੇ ਕਾਬਜ਼ ਹੋ ਕੇ ਇਹਨਾਂ ਨੂੰ ਆਪਣੇ 'ਸਭਿਆਚਾਰਕ' ਹਿਤਾਂ ਦੀ ਪੂਰਤੀ ਲਈ ਅਤੇ ਸਾਧਾਰਨ ਲੋਕਾਂ ਵਿਚ ਆਪਣੀ ਮਾਣ ਮਰਿਆਦਾ; ਚੌਧਰ ਤੇ ਸਤਿਕਾਰ ਨੂੰ ਕਾਇਮ ਰਖਣ ਲਈ ਵਰਤਣ ਲਗਦੇ ਹਨ। ਉਹ ਆਪਣੇ ਧਰਮ ਦੇ 'ਕ੍ਰਾਂਤਕਾਰੀ' ਜਾਂ ਕਲਿਆਣਕਾਰੀ ਵਿਰਸੇ 'ਤੇ ਜ਼ਬਾਨੀ ਕਲਾਮੀ ਮਾਣ ਜਤਾਉਂਦੇ ਹੋਏ ਇਸਨੂੰ ਵਿਹਾਰਕ ਪੂਜਾ ਪਾਠ (Rituals) ਤਕ ਸੀਮਿਤ ਕਰ ਦਿੰਦੇ ਹਨ। ਉਹ ਇਸ ਦੁਆਲੇ ਏਨੇ ਅਡੰਬਰ ਦਾ ਖਿਲਾਰਾ ਪਾ ਦਿੰਦੇ ਹਨ ਕਿ ਉਹ ਸਾਧਾਰਨ ਲੋਕਾਂ ਦੀ ਪਹੁੰਚ ਤੋਂ ਬਾਹਰ ਹੋ ਜਾਂਦਾ ਹੈ ਅਤੇ ਇਹ ਅਡੰਬਰ ਕੁਲੀਨ ਵਰਗ ਦੀ ਚੌਧਰ ਤੇ ਦਬਦਬੇ ਦਾ ਪ੍ਰਤੀਕ ਹੋ ਨਿਬੜਦਾ ਹੈ। ਸਾਧਨਹੀਣ ਤੇ ਦੱਬੇ ਕੁਚਲੇ ਲੋਕਾਂ ਲਈ ਉਸ ਵਿਚ ਥਾਂ ਬਹੁਤ ਘੱਟ ਰਹਿ ਜਾਂਦੀ ਹੈ ਅਤੇ ਉਹ ਇਸ ਦੇ ਸੰਸਥਾਵੀ ਤ ਅਡੰਬਰੀ ਰੂਪ ਦਾ ਪਾਣੀ ਭਰਨ ਦੀ ਕਾਰਜ ਸਥਿਤੀ ਵੱਲ ਧੱਕੇ ਜਾਂਦੇ ਹਨ। ਅਜਿਹੀ ਸ਼ਕਲ ਅਖਤਿਆਰ ਕਰ ਚੁੱਕੇ ਧਰਮ ਜਾਂ ਧਾਰਮਿਕ ਸਭਿਆਚਾਰ ਨੂੰ ਮੁੜ ਸਾਧਾਰਨ ਲੋਕਾਂ ਦੇ ਹਿਤਾਂ ਜਾਂ ਤਿੱਖੀਆਂ ਕ੍ਰਾਂਤੀਕਾਰੀ ਤਬਦੀਲੀਆਂ ਲਈ ਵਰਤਣਾ ਅਸੰਭਵ ਹੋ ਜਾਂਦਾ

ਹੈ। ਇਸ ਤੋਂ ਧਰਮ ਦੀ 'ਅਸਲੀ ਤੇ ਸਹੀ' ਰੂਪ-ਰੇਖਾ ਬਾਰੇ ਵਿਵਾਦ ਆਰੰਭ ਹੁੰਦਾ ਹੈ ਅਤੇ ਇਸ ਦੇ ਅਨੁਆਈਆਂ ਵਿਚ ਦੋ ਜ਼ਾਂ ਵੱਧ ਧਾਰਾਵਾਂ ਹੋਂਦ ਵਿਚ ਆਉਣ ਲਗਦੀਆਂ ਹਨ। ਨਿਰਾ ਧਰਮ ਹੀ ਨਹੀਂ ਬਾਕੀ, ਦਾਰਸ਼ਨਿਕ ਤੇ ਸਭਿਆਚਾਰਕ ਪ੍ਰਣਾਲੀਆਂ ਵੀ ਅਜਿਹੀ ਪ੍ਰਕਿਰਿਆ ਤੋਂ ਬਚ ਨਹੀਂ ਸਕਦੀਆਂ। ਕੁਝ ਤਕਾਜ਼ਾ ਬਦਲੀਆਂ ਹੋਈਆਂ ਸਮਾਜਕ ਪਰਿਸਥਿਤੀਆਂ ਦਾ ਵੀ ਹੁੰਦਾ ਹੈ।

ਪਰ ਵੇਖਣ ਵਿਚ ਆਇਆ ਹੈ ਕਿ ਸਮੇਂ ਸਮੇਂ ਕਿਸੇ ਵਿਸ਼ੇਸ਼ ਧਰਮ ਦੇ ਅਨੁਆਈਆਂ ਵਿਚ ਆਪਣੇ ਅਕੀਦੇ ਪ੍ਰਤੀ ਆਸਥਾ ਵਧ ਜਾਂਦੀ ਹੈ, ਉਹ ਇਸ ਦੀ ਬਾਕੀ ਧਰਮਾਂ ਨਾਲੋਂ ਉੱਚਤਾ ਵਿਚ ਵਿਸ਼ਵਾਸ ਕਰਦੇ ਹੋਏ ਇਸ ਨੂੰ ਕੁਝ ਅਰਸੇ ਲਈ ਆਪਣੇ ਸਮਾਜਕ ਸੰਘਰਸ਼ ਦਾ ਮਾਧਿਅਮ ਵੀ ਬਣਾ ਲੈਂਦੇ ਹਨ। ਅਜਿਹੀ ਸਥਿਤੀ ਜਾਂ ਪ੍ਰਵਿਰਤੀ ਨੂੰ ਪੁਨਰ ਉੱਥਾਨ (Revivalism) ਦਾ ਨਾਂ ਦਿੱਤਾ ਜਾਂਦਾ ਹੈ। ਪੁਨਰਉੱਥਾਨ ਦੀ ਪ੍ਰਵਿਰਤੀ ਵਿਸ਼ੇਸ਼ ਇਤਿਹਾਸਕ ਹਾਲਤਾਂ ਦੀ ਉਪਜ ਹੁੰਦੀ ਹੈ। ਇਹ ਉਦੋਂ ਪੈਦਾ ਹੁੰਦੀ ਹੈ ਜਦੋਂ ਕੋਈ ਧਰਮ ਅੰਦਰਲੇ ਜਾਂ ਬਾਹਰਲੇ ਸੰਕਟ ਦਾ ਸ਼ਿਕਾਰ ਹੋ ਜਾਂਦਾ ਹੈ। ਸੰਸਥਾਵੀ ਰੂਪ ਧਾਰਨ ਕਰਨ ਤੇ ਕੁਲੀਨ ਵਰਗਾਂ ਦੇ ਕਬਜ਼ੇ ਵਿਚ ਆਉਣ ਪਿਛੋਂ ਕਿਸੇ ਧਰਮ ਵਿਚ ਗਿਰਾਵਟ ਜਾਂ ਅਧੋਗਤੀ ਆਉਣੀ ਸੁਭਾਵਕ ਹੀ ਹੋ ਜਾਂਦੀ ਹੈ। ਇਸ ਅਧੋਗਤੀ ਨੂੰ ਰੋਕਣ ਲਈ ਅਤੇ ਧਰਮ ਦੀ 'ਪਵਿੱਤਰਤਾ' ਨੂੰ ਮੁੜ ਸਥਾਪਤ ਕਰਨ ਲਈ ਇਸ ਦੇ ਅਨੁਆਈਆਂ ਵਿਚੋਂ ਵਧੇਰੇ 'ਸੁਹਿਰਦ' ਤੇ ਚਿੰਤਨਸ਼ੀਲ ਜਾਂ ਸੁਧਾਰਕ ਵਿਅਕਤੀ ਇਸ ਗਿਰਾਵਟ ਦਾ ਖੰਡਨ ਕਰਦੇ ਹੋਏ ਆਪਣੇ ਧਰਮ ਵਿੱਚ ਘਟਦੇ ਜਾਂਦੇ ਲੋਕਾਂ ਦੇ ਵਿਸ਼ਵਾਸ ਨੂੰ ਮੁੜ ਬੰਨ੍ਹਾਉਣ ਲਈ ਯਤਨਸ਼ੀਲ ਹੁੰਦੇ ਹਨ। ਇਸੇ ਤਰ੍ਹਾਂ ਜਦੋਂ ਕਿਸੇ ਧਰਮ ਨੂੰ ਕਿਸੇ ਹੋਰ ਵਡੇਰੇ ਧਰਮ ਦੇ ਟਾਕਰੇ ਵਿਚ ਆਪਣੀ ਹੋਂਦ ਖੁਰਦੀ ਲਗਦੀ ਹੈ ਤਾਂ ਉਸਦੇ ਜ਼ਿਆਦਾ ਸਮੱਰਥ ਅਨੁਆਈ ਇਸਦੀ ਸੁਰਖਿਆ ਹਿਤ ਇਸਦੇ ਇਤਿਹਾਸਕ ਗੌਰਵ, ਪ੍ਰਾਪਤੀਆਂ ਤੇ ਉੱਚਤਾ ਦਾ ਢੰਡੋਰਾ ਤੇ ਹੋਕਾ ਦੇ ਕੇ ਬਾਹਰੋਂ ਪੈਦਾ ਹੋਏ ਸੰਕਟ ਦਾ ਮੁਕਾਬਲਾ ਕਰਨ ਲਈ ਡੱਟ ਜਾਂਦੇ ਹਨ। ਇਹ 'ਸੰਘਰਸ਼ਸ਼ੀਲ' ਅਵਸਥਾ ਆਮ ਲੋਕਾਂ ਨੂੰ ਉਸ ਧਰਮ ਨਾਲ ਵਧੇਰੇ ਜੁੜਨ ਲਈ ਖਿੱਚ ਪੈਦਾ ਕਰਦੀ ਹੈ ਅਤੇ ਕੁਝ ਸਮੇਂ ਲਈ ਅੰਦਰਲਾ ਜਾਂ ਬਾਹਰਲਾ ਸੰਕਟ ਟਲ ਗਏ ਮਹਿਸੂਸ ਵੀ ਹੁੰਦੇ ਹਨ। ਪਰ ਇਸ ਸਾਰੀ ਪ੍ਰਕਿਰਿਆ ਦਾ ਮੁੱਖ ਲਾਭ ਉਸ ਧਰਮ 'ਤੇ ਕਾਬਜ਼ ਕੁਲੀਨ ਵਰਗ ਨੂੰ ਹੀ ਹੁੰਦਾ ਹੈ, ਸਾਧਾਰਨ ਲੋਕ ਕੇਵਲ ਇਸ 'ਸੰਘਰਸ਼' ਦੀ ਸਮੱਗਰੀ ਹੀ ਬਣਦੇ ਹਨ। ਅਜਿਹੇ ਪੁਨਰਉਥਾਨ ਦੀਆਂ ਉਦਾਹਰਣਾਂ ਸਭ ਧਰਮਾਂ ਦੇ ਇਤਿਹਾਸ ਵਿਚ ਦੇਖੀਆਂ ਜਾ ਸਕਦੀਆਂ ਹਨ। ਆਧੁਨਿਕ ਕਾਲ ਵਿਚ ਹਿੰਦੂ ਧਰਮ ਵਿਚ ਪੁਨਰਉਥਾਨ ਦੀ ਲਹਿਰ ਈਸਾਈ ਧਰਮ ਅਤੇ ਪੱਛਮੀ ਸਭਿਆਚਾਰ ਦੇ ਵਧਦੇ ਪ੍ਰਭਾਵ ਨੂੰ ਰੋਕਣ ਲਈ ਚਲਾਈ ਗਈ। ਇਸਲਾਮ ਤੇ ਸਿੱਖੀ ਵਿਚ ਵੀ ਇਹ ਲਹਿਰਾਂ ਲਗਪਗ ਉਸੇ ਸਮੇਂ ਹੀ ਆਰੰਭ ਹੋ ਗਈਆਂ, ਪਰ ਇਨ੍ਹਾਂ ਨੂੰ ਦੂਹਰੀ ਲੜਾਈ ਲੜਨੀ ਪਈ। ਇਕ ਪਾਸੇ ਇਸਾਈ ਮੱਤ ਤੇ ਪੱਛਮੀ ਸਭਿਆਚਾਰ ਵਿਰੁਧ ਅਤੇ ਦੂਜੇ ਪਾਸੇ ਭਾਰਤ ਦੇ ਬਹੁ-ਗਿਣਤੀ ਦੇ ਹਿੰਦੂ ਮੱਤ ਵਿਰੁਧ ਆਪਣੀ ਵੱਖਰੀ ਜੁੱਟ-ਪਛਾਣ ਕਾਇਮ ਰੱਖਣ ਹਿਤ। ਪੁਨਰਉਥਾਨ ਦੀ ਲਹਿਰ ਦਾ ਮੰਤਵ ਕਿਉਂਕਿ ਕਿਸੇ ਵੱਖਰੇ ਤੇ ਵਡੇਰੇ ਮਤ ਦੀਆਂ ਸ਼ਾਵਨਵਾਦੀ ਕਾਰਵਾਈਆਂ ਦਾ ਵਿਰੋਧ ਕਰਨਾ ਅਤੇ ਕਿਸੇ ਹੱਦ ਤਕ ਅੰਦਰਲੀ ਅਧੋਗਤੀ ਵਿਰੁਧ ਸੰਘਰਸ਼ ਕਰਨਾ ਹੁੰਦਾ ਹੈ, ਇਸ ਲਈ ਆਪਣੀ ਇਸ ਅਵਸਥਾ ਵਿਚ ਇਹ ਕੁਝ ਹੱਦ ਤਕ ਜਮਹੂਰੀ ਰੰਗਣ ਵੀ ਅਖਤਿਆਰ ਕਰ ਲੈਂਦੀ ਹੈ ਅਤੇ ਇਸ ਅਧੀਨ ਸਮਾਜ ਸੁਧਾਰ ਦੇ ਕੁਝ ਕਾਰਜ ਵਿੱਢੇ ਤੇ ਸੰਪੰਨ ਕੀਤੇ ਜਾਂਦੇ ਹਨ। ਇਉਂ ਪੁਨਰਉਥਾਨ ਦੀ ਲਹਿਰ ਸਦਕਾ ਅਧੋਗਤੀ ਦਾ ਸ਼ਿਕਾਰ ਹੋਇਆ ਧਰਮ ਤੇ ਉਸ ਨਾਲ ਜੁੜਿਆ ਸਭਿਆਚਾਰ ਕਿਸੇ ਹੱਦ ਤਕ ਲੋਕਾਂ ਵਿਚ ਆਪਣਾ ਵਿਸ਼ਵਾਸ ਤੇ ਸਤਿਕਾਰ ਮੁੜ ਸਥਾਪਿਤ ਕਰਨ ਵਿਚ ਸਫਲ ਹੋ ਜਾਂਦਾ ਹੈ।

ਪਰ ਫਿਰ ਵੀ ਨਿਰੇ ਇਤਿਹਾਸਕ ਗੌਰਵ ਦੀ ਭਾਵਨਾ ਜਾਂ ਵੱਖਰੀ ਜੁੱਟ-ਪਛਾਣ ਕਿਸੇ ਵਿਸ਼ੇਸ਼ ਧਰਮ ਨਾਲ ਜੁੜੇ ਸਭਿਆਚਾਰ ਨੂੰ ਨਵੀਆਂ ਪਦਾਰਥਕ ਤਬਦੀਲੀਆਂ ਤੋਂ ਨਿਰਲੇਪ ਹੋ ਕੇ ਵਿਚਰਨ ਦੇ ਸਮੱਰਥ ਨਹੀਂ ਬਣਾ ਸਕਦੀਆਂ। ਪੂੰਜੀਵਾਦੀ ਪ੍ਰਣਾਲੀ ਅਤੇ ਤਕਨੀਕੀ ਵਿਕਾਸ ਦੀ ਏਕਾਕਾਰੀ ਪ੍ਰਕਿਰਿਆ ਇਨ੍ਹਾਂ ਸੰਪਰਦਾਇਕ ਹੱਦਬੰਦੀਆਂ ਨੂੰ ਖੋਰ ਕੇ ਨਵੇਂ ਸੰਯੁਕਤ ਸਭਿਆਚਾਰ ਦੀ ਉਸਾਰੀ ਵਿਚ ਲਗਾਤਾਰ



ਜੁਟੀ ਹੋਈ ਹੈ। (ਇਥੇ ਚਰਚਾ ਸਿਰਫ ਪੂੰਜੀਵਾਦੀ ਅਰਥ ਵਿਵਸਥਾ ਵਾਲੇ ਸਮਾਜਾਂ ਤਕ ਸੀਮਤ ਰੱਖੀ ਗਈ ਹੈ ਕਿਉਂਕਿ ਸਾਡਾ ਸਮਾਜ ਇਸੇ ਦਾ ਹੀ ਅੰਗ ਹੈ।) ਪੂੰਜੀਵਾਦੀ ਪ੍ਰਣਾਲੀ ਨੇ ਕਾਫੀ ਹੱਦ ਤੱਕ ਸੰਪਰਦਾਇਕ ਸੀਮਾਵਾਂ ਨੂੰ ਤੋੜਿਆ ਹੈ, ਪਰ ਕਿਉਂਕਿ ਇਸਨੇ ਸ਼ੋਸ਼ਨ ਨੂੰ ਘਟਾਇਆ ਹੀ ਨਹੀਂ ਸਗੋਂ ਪਹਿਲਾਂ ਨਾਲੋਂ ਵੀ ਵਡੇਰੇ ਪੈਮਾਨੇ 'ਤੇ ਕਰ ਦਿੱਤਾ ਹੈ, ਇਸ ਲਈ ਕੁਲੀਨ ਵਰਗ ਇਸ ਗੱਲ ਦੇ ਵਧੇਰੇ ਸਮਰੱਥ ਹੋ ਗਏ ਹਨ ਕਿ ਉਹ ਪੂੰਜੀਵਾਦੀ ਪ੍ਰਣਾਲੀ ਨੂੰ ਅਪਨਾਉਣ ਦੇ ਨਾਲ ਨਾਲ ਪਹਿਲੇ ਧਰਮ-ਆਧਾਰਿਤ ਸਭਿਆਚਾਰ ਨੂੰ ਵੀ ਆਪਣੇ ਹਿਤਾਂ ਦੀ ਪੂਰਤੀ ਲਈ ਵਰਤਦੇ ਰਹਿਣ। ਮਿਸਾਲ ਵਜੋਂ ਇਕ ਸ਼ਹਿਰੀ ਜਾਂ ਪੇਂਡੂ ਧਨਵਾਨ ਸਿੱਖ, ਮਾਇਆ ਦੀ ਬੁਰਿਆਈ ਵਿਰੁਧ ਬਾਣੀ ਤੇ ਸਿੱਖ ਇਤਿਹਾਸ ਚੋਂ ਮਿਸਾਲਾਂ ਵੀ ਦਿੰਦਾ ਰਹੇਗਾ ਪਰ ਨਾਲ ਹੀ ਸ਼ੋਸ਼ਨ ਦੁਆਰਾ ਜਾਇਦਾਦ ਤੇ ਧਨ ਜਮ੍ਹਾਂ ਕਰਦਾ ਜਾਏਗਾ ਅਤੇ ਆਪਣੀ 'ਪਵਿੱਤਰ ਕਮਾਈ' ਵਿਚੋਂ, ਯਥਾਸ਼ਕਤ, ਹਿੱਸਾ ਧਾਰਮਿਕ ਸੰਸਥਾਵਾਂ ਦੇ ਲੇਖੇ ਲਾ ਕੇ ਆਪਣੀ 'ਸਭਿਆਚਾਰਕ ਪ੍ਰਭੁਤਾ' ਤੇ ਮਾਣ ਮਰਿਆਦਾ ਵੀ ਬਣਾਈ ਰਖੇਗਾ। ਉਹ ਸਮਾਜ ਦੇ ਬਹੁਤੇ ਮਸਲੇ ਇਸੇ ਸਭਿਆਚਾਰਕ ਚੌਖਟੇ ਦੇ ਵਿਚ ਹੀ ਹੱਲ ਕਰਨ ਦੀ ਅਨਿਵਾਰਤਾ 'ਤੇ ਜ਼ੋਰ ਦੇਵੇਗਾ, ਕਿਉਂਕਿ ਉਹ ਇਸ ਵਿਚ ਵਧੇਰੇ ਸੁਰਖਿਅਤ ਮਹਿਸੂਸ ਕਰਦਾ ਹੈ, ਅਤੇ ਹੁੰਦਾ ਵੀ ਹੈ। ਅਜਿਹਾ ਧਰਮ-ਆਧਾਰਿਤ ਸਭਿਆਚਾਰਕ ਚੌਖਟਾ, ਭਾਵੇਂ ਉਸਦਾ ਇਤਿਹਾਸਕ ਵਿਰਸਾ ਕਿੰਨਾਂ ਵੀ ਗੌਰਵਸ਼ਾਲੀ ਜਾਂ ਕ੍ਰਾਂਤੀਕਾਰੀ ਕਿਉਂ ਨਾ ਰਿਹਾ ਹੋਵੇ, ਸਾਧਾਰਨ ਲੋਕਾਂ ਦੇ ਸ਼ੋਸ਼ਨ ਅਤੇ ਹੋਰ ਸਮਾਜਿਕ ਵਿਤਕਰਿਆਂ ਨੂੰ ਖਤਮ ਕਰਨ ਦੇ ਸਮਰੱਥ ਨਹੀਂ ਹੋ ਸਕਦਾ ਕਿਉਂਕਿ ਇਹ ਆਪਣੀਆਂ ਸੰਪਰਦਾਇਕ ਸੀਮਾਵਾਂ ਕਾਰਨ ਸਾਧਾਰਨ ਲੋਕਾਂ ਨੂੰ ਆਪੋ ਵਿਚ ਵੰਡੀ ਰਖਣ ਦਾ ਸਾਧਨ ਬਣਿਆ ਰਹੇਗਾ।

---

## ਸਹਾਇਤਾ

ਰਾਮ ਸਿੰਘ ਮਾਂਨ ਪਿੰਡ ਚੁੱਘੇ ਕਲਾਂ ਨੇ ਆਪਣੇ ਪਿਤਾ ਜੀ ਦੀ ਮੌਤ ਉਪਰੰਤ ਉਹਨਾਂ ਦੀ ਯਾਦ ਵਿੱਚ "ਤਰਕਸ਼ੀਲ" ਲਈ ਸਹਾਇਤਾ ਭੇਜੀ — 100 ਰੁਪਏ

# ਨੰਗੇਜ਼ ਦੇ ਆਸ਼ਕ 'ਦੇਵਤੇ'

ਚੰਦਰਾਮੁਟੀ (ਕਰਨਾਟਕ) 17 ਮਾਰਚ (ਯੂ.ਐਨ.ਆਈ.) ਇੱਕ ਸਮਾਂ ਸੀ ਜਦ ਇਸ ਦੂਰ ਦੁਰਾਡੇ ਦੇ ਛੋਟੇ ਜਿਹੇ ਸੀਤ ਪਿੰਡ ਦੇ ਰੇਕੰਬਾ ਮੰਦਰ ਵਿੱਚ ਅਲਫ਼ ਨੰਗੇ ਲੋਕ ਪੂਜਾ ਕਰਦੇ ਸਨ ਪਰ 6 ਸਾਲ ਪਹਿਲਾਂ ਅਲਫ਼ ਨੰਗੇ ਹੋ ਕੇ ਪੂਜਾ ਕਰਨ ਦੇ ਰਿਵਾਜ ਨੂੰ ਗੈਰ-ਕਾਨੂੰਨੀ ਕਰਾਰ ਦੇ ਦਿੱਤਾ ਗਿਆ। ਇਸ ਪਿੰਡ ਦੇ ਲੋਕਾਂ ਵਿੱਚ ਹਾਲੇ ਵੀ ਉਸ ਰਸਮ ਲਈ ਸ਼ਰਧਾ ਮੌਜੂਦ ਹੈ। ਉਹ ਮੰਦਰ ਮਾਲ ਨੰਦ ਦੀਆਂ ਪਹਾੜੀਆਂ ਵਿਚਕਾਰ ਹੈ। ਇਸ ਮੰਦਰ ਵਿੱਚ ਔਰਤਾਂ ਖਾਸ ਤੌਰਤੇ ਦੇਵੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਅਲਫ਼ ਨੰਗੀਆਂ ਹੋ ਕੇ ਪੂਜਾ ਕਰਦੀਆਂ ਹਨ।

ਇਸ ਅਜੀਬ ਰਿਵਾਜ ਦੀਆਂ ਜੜ੍ਹਾਂ ਪੁਰਾਤਨ ਕਥਾ ਵਿੱਚ ਹਨ। ਇਹ ਕਥਾ ਸੰਤ ਜਾਮਦਗਲੀ ਤੇ ਉਸਦੀ ਪਤਨੀ ਦੀ ਹੈ। ਇੱਕ ਵਾਰੀ ਇਹ ਔਰਤ ਵਾਰਦਾ ਦਰਿਆ ਵਿੱਚ ਨਹਾ ਰਹੀ ਸੀ ਕਿ ਇਹ ਇੱਕ ਸੁੰਦਰ ਨੌਜਵਾਨ ਨੂੰ ਵੇਖਕੇ ਉਸ ਤੇ ਮੋਹਿਤ ਹੋ ਗਈ। ਸੰਤ ਜਾਮਦਗਲੀ ਨੂੰ ਆਪਣੀ 'ਯੋਗ ਸ਼ਕਤੀ' ਨਾਲ ਇਸ ਗੱਲ ਦਾ ਪਤਾ ਲੱਗ ਗਿਆ। ਸੰਤ ਨੇ ਆਪਣੇ ਪੁੱਤਰ ਦਾ ਸਿਰ ਵੱਢਣ ਦਾ ਹੁਕਮ ਦਿੱਤਾ। ਔਰਤ ਆਪਣੀ ਜਾਨ ਬਚਾਉਣ ਲਈ ਦੌੜੀ। ਦੌੜਦਿਆਂ-ਦੌੜਦਿਆਂ ਹੀ ਉਸ ਨੇ ਆਪਣੇ ਕੱਪੜੇ ਲਾਹ ਕੇ ਸੁੱਟ ਦਿੱਤੇ ਅਤੇ ਇੱਕ ਗੁਫਾ ਵਿੱਚ ਜਾ ਲੁਕੀ ਤੇ ਬਚ ਗਈ। ਇੱਥੇ ਉਹ 'ਭਗਤੀ' ਕਰਕੇ ਪ੍ਰਮਾਤਮਾ ਨਾਲ ਇੱਕ-ਮਿੱਕ ਹੋ ਗਈ। ਇਸ ਲਈ ਹਮਦਰਦੀ ਵਜੋਂ ਲੋਕਾਂ ਨੇ ਅਲਫ਼ ਨੰਗੇ ਹੋ ਕੇ ਉਸ ਦੀ ਪੂਜਾ ਸ਼ੁਰੂ ਕਰ ਦਿੱਤੀ।

ਮੰਦਰ ਦੇ ਪੁਜਾਰੀ ਕ੍ਰਿਸ਼ਨਾ ਪੂਰਖੀ ਨੇ ਦੱਸਿਆ ਕਿ ਪਾਬੰਦੀ ਦੇ ਬਾਵਜੂਦ ਲੋਕ ਅਲਫ਼ ਨੰਗੇ ਹੋ ਕੇ ਪੂਜਾ ਕਰਨ ਦੀ ਰੋਕ ਦਾ ਵਿਰੋਧ ਕਰਦੇ ਹਨ। ਸਬੰਧਤ ਦਿਨ ਲੋਕ ਦਰਿਆ ਵਾਰਦਾ 'ਚ ਅਲਫ਼ ਨੰਗੇ ਹੋ ਕੇ ਇਸ਼ਨਾਨ ਕਰਦੇ ਹਨ। 1992 ਵਿੱਚ ਇੱਥੇ ਲੋਕਾਂ ਨੇ ਕੁਝ ਪੱਤਰਕਾਰਾਂ ਤੇ 10 ਪੁਲਸੀਆਂ ਨੂੰ ਜ਼ਬਰਦਸਤੀ ਨੰਗੇ ਕਰ ਦਿੱਤਾ ਸੀ।

(ਅੱਜ ਦੀ ਆਵਾਜ਼-18 ਮਾਰਚ)

# ਨੀਂਦ ਦੇ ਮਨੋਵਿਗਿਆਨਕ ਪੱਖ

ਬਲਵਿੰਦਰ ਬਰਨਾਲਾ

ਇਸ ਤੱਥ ਤੋਂ ਤਾਂ ਕਿਸੇ ਤਰ੍ਹਾਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਨੀਂਦ ਸਿਹਤ ਲਈ ਬਹੁਤ ਜਰੂਰੀ ਹੈ। ਪੂਰੀ ਨੀਂਦ ਨਾ ਲੈਣ ਵਾਲਾ ਵਿਅਕਤੀ ਉਨੀਂਦਰੇ ਕਾਰਨ ਜਿੱਥੇ ਥੱਕਿਆ ਥੱਕਿਆ ਮਹਿਸੂਸ ਕਰੇਗਾ ਉਥੇ ਮਾਨਸਿਕ ਪੱਖੋਂ ਵੀ ਆਪਣੇ ਕਿੱਤ ਨਾਲ ਵਫਾ ਨਹੀਂ ਕਰ ਸਕਦਾ। ਕਿਸੇ ਵੀ ਵਿਸ਼ੇ ਤੇ ਕੰਮ ਕਰਦਿਆਂ ਯਾਦਾਂ ਨੂੰ ਪਕੜਨ ਦੀ ਸ਼ਕਤੀ ਮੰਦ ਪਵੇਗੀ। ਉਹ ਆਪਣਾ ਧਿਆਨ ਇਕਾਗਰ ਕਰਨ ਤੋਂ ਵਾਰ ਵਾਰ ਉਕੇਗਾ ਅਤੇ ਗਲਤੀਆਂ ਦੁਹਰਾਏਗਾ। ਉਦਾਹਰਣ ਵਜੋਂ ਕਿਸੇ ਦਫਤਰ ਵਿੱਚ ਲਿਖਤੀ ਕੰਮ ਕਰਨ ਵਾਲਾ ਵਿਅਕਤੀ ਜਾਂ ਕਿਸੇ ਲਿਖਤ ਨੂੰ ਲਿਖਣ ਦਾ ਯਤਨ ਕਰਦਾ ਉਨੀਂਦਰੇ ਦਾ ਸ਼ਿਕਾਰ ਲੇਖਕ ਵਾਰ ਵਾਰ ਭੁਲੇਗਾ ਅਤੇ ਲਿਖਤ ਵਿੱਚ ਗਲਤੀਆਂ ਦੁਹਰਾਏਗਾ ਅਤੇ ਕਟੇਗਾ। ਪੂਰੀ ਨੀਂਦ ਤੋਂ ਵਿਰਵਾ ਵਿਦਿਆਰਥੀ ਆਪਣੀ ਇੰਟਰਵਿਊ ਸਮੇਂ ਜਾਂ ਪੇਪਰ ਲਿਖਦੇ ਸਮੇਂ ਯੋਗ ਸ਼ਬਦ ਜਾਂ ਵਿਚਾਰਾਂ ਦੀ ਚੋਣ ਵਿਚ ਵਾਰ ਵਾਰ ਉਕੇਗਾ। ਉਨੀਂਦਰਾ ਦਿਮਾਗੀ ਸ਼ਕਤੀ ਨੂੰ ਬੁਰੀ ਤਰ੍ਹਾਂ ਪ੍ਰਭਾਵਤ ਕਰਦਾ ਹੈ।

ਨੀਂਦ ਮਾਹਰਾਂ ਅਨੁਸਾਰ 90 ਮਿੰਟ ਘੱਟ ਸੌਣ ਵਾਲਾ ਵਿਅਕਤੀ ਹਫਤੇ ਦੇ ਅਖੀਰ ਤੇ ਵਧੇਰੇ ਥੱਕਿਆ ਥੱਕਿਆ ਮਹਿਸੂਸ ਕਰੇਗਾ। ਰੋਜ਼ਾਨਾ 90 ਮਿੰਟ ਨੀਂਦ ਦਾ ਘਾਟਾ ਹਫਤੇ ਦੇ ਅਖੀਰਲੇ ਦਿਨ 7.5 ਘੰਟੇ ਨੇਟ ਹੋ ਜਾਵੇਗਾ ਜਿਹੜਾ ਇੱਕ ਪੂਰੀ ਰਾਤ ਦਾ ਘਾਟਾ ਹੈ। ਇਸ ਕਰਕੇ ਹਫਤੇ ਦੇ ਅਖੀਰ ਤੇ ਇੱਕ ਛੁੱਟੀ ਦਾ ਦਿਨ ਰੱਖਿਆ ਗਿਆ ਹੈ ਤੇ ਕਈ ਦੇਸ਼ਾਂ ਵਿੱਚ ਤਾਂ ਹਫਤੇ ਦੇ ਪਿਛਲੇ ਦੋ ਦਿਨ ਦੀ ਛੁੱਟੀ ਰੱਖੀ ਜਾਂਦੀ ਹੈ। ਇਹ ਛੁੱਟੀਆਂ ਦਫਤਰੀ ਰੁਝਵਿਆਂ ਕਾਰਨ ਪਏ ਨੀਂਦ ਦੇ ਘਾਟੇ ਨੂੰ ਪੂਰਨ ਵਾਸਤੇ ਅਹਿਮ ਰੋਲ ਅਦਾ ਕਰ ਸਕਦੀਆਂ ਹਨ। ਭਾਵੇਂ ਇਹਨਾਂ ਛੁੱਟੀਆਂ ਨੂੰ ਅਸੀਂ ਸਗੋਂ ਹੋਰ ਵਧੇਰੇ ਰੁਝੇਵਿਆਂ ਵਿੱਚ ਪਾ ਕੇ ਇਹਨਾਂ ਦਾ ਪੂਰਨ ਲਾਹਾ ਲੈਣ ਦੇ ਅਸਮਰਥ ਹੁੰਦੇ ਹਾਂ। ਹਫਤੇ ਦੇ ਅਖੀਰ ਤੇ ਲਈ ਪੂਰਨ ਨੀਂਦ ਤੁਹਾਡੇ ਸਰੀਰਕ ਘਾਟੇ ਨੂੰ ਪੂਰਾ ਕਰੇਗੀ। ਪਰੰਤੂ ਜਿਹਨਾਂ ਲਈ ਉਨੀਂਦਰਾ ਕਈ ਮਾਨਸਿਕ ਗੁੰਝਲਾਂ ਕਾਰਨ ਸਥਾਈ ਬਣ ਜਾਵੇ ਉਹਨਾਂ ਨੂੰ ਇਸਨੂੰ ਦੂਰ ਕਰਨ ਲਈ ਕਈ ਹਫਤੇ ਸੌਣ ਦੇ ਯਤਨ ਕਰਨੇ ਪੈਣਗੇ ਅਤੇ ਮਨੋਚਕਿਤਸਕਾਂ ਦਾ ਸਹਾਰਾ ਵੀ ਲੈਣਾ ਪੈਂਦਾ ਹੈ। ਸਧਾਰਨ ਹਾਂਲਤਾਂ ਵਿਚ ਉਨੀਂਦਰਾ ਦਿਮਾਗ ਨੀਂਦ ਦੇ ਝੂੰਕੇ ਲੈਕੇ ਸੁਸਤਾਉਂਦਾ ਹੈ। ਬਹੁਤ ਸਾਰੇ ਗਰਮ ਦੇਸ਼ਾਂ ਵਿਚ ਲੋਕ ਦੁਪਿਹਰ ਵੇਲੇ ਦੀ ਨੀਂਦ ਵੀ ਲੈਂਦੇ ਹਨ ਕਿਉਂਕਿ ਵਧੇਰੇ ਗਰਮੀ ਹੋਣ ਕਾਰਨ ਕੰਮ ਕਰਦਿਆਂ ਥਕਾਵਟ ਵਧੇਰੇ ਛੇਤੀ ਅਨੁਭਵ ਹੁੰਦੀ ਹੈ। ਨੀਂਦ-ਮਾਹਰਾਂ ਅਨੁਸਾਰ ਉਂਝ ਵੀ ਦਿਮਾਗ ਅਕਸਰ ਦੁਪਿਹਰ ਤੋਂ ਬਾਅਦ ਸੌਖਿਆਂ ਹੀ ਸੌਣ ਦੀ ਰੁਚੀ ਰਖਦਾ ਹੈ। ਕੁਝ ਨੇ ਨੀਂਦ ਝੂਟਿਆਂ ਨੂੰ ਸਰੀਰਕ ਮੁੜ ਉਸਾਰੀ ਝੁਕਾਅ ਦੱਸਿਆ ਹੈ। ਕੁਝ ਦਾ ਇਹ ਵੀ ਸੁਝਾਅ ਹੈ ਕਿ ਜਿਸ ਵਿਅਕਤੀ ਨੇ ਆਪਣੀ ਨੀਂਦ ਪੂਰੀ ਲੈ ਲਈ ਹੈ ਉਸਨੂੰ ਨੀਂਦ-ਝੂਟਿਆ ਦੀ ਜਰੂਰਤ ਹੀ ਨਹੀਂ ਰਹਿੰਦੀ।

ਅਮਰੀਕਾ ਵਿੱਚ ਵਾਹਨਾਂ ਦੀਆਂ ਦੁਰਘਟਨਾਵਾ ਤੇ ਕੀਤੀ ਗਈ ਖੋਜ ਇਹ ਦਰਸਾਉਂਦੀ ਹੈ ਕਿ 10% ਦੁਰ-ਘਟਨਾਵਾਂ ਪਿੱਛੇ ਮੱਖ ਕਾਰਨ ਉਨੀਂਦਰਾ ਸੀ। ਅਕਸਰ ਅਸੀਂ ਆਪਣੇ ਦੇਸ਼ ਵਿੱਚ ਵੀ ਅਜਿਹੇ ਡਰਾਇਵਰ ਆਮ ਦੇਖਦੇ ਹਾਂ ਜਿਹਨਾਂ ਇੱਕ ਅੱਧੀ ਵਾਰ ਜਾਂ ਇਸ ਤੋਂ ਵੱਧ ਵਾਰ ਅਚੇਤ ਬੱਸ ਚਲਦੇ ਵਾਹਨ ਦੇ ਸਟੇਰਿੰਗ ਤੇ ਨੀਂਦ-ਝੂਟੇ ਲਏ ਹਨ। ਨੈਸ਼ਨਲ ਹਾਈਵੇ ਤੇ ਜੀ. ਟੀ. ਰੋਡਾਂ ਉਪਰ ਰਾਤ ਸਮੇਂ ਹੋਏ ਐਕਸੀਡੈਂਟਾਂ ਦੀ ਵਧੇਰੇ ਗਿਣਤੀ ਉਨੀਂਦਰੇ ਕਾਰਣ ਹੈ।

ਨੀਂਦ ਮਾਹਰਾਂ ਦਾ ਵਿਚਾਰ ਹੈ ਕਿ ਕਿਸੇ ਨਿਸ਼ਚਿਤ ਸਮੇਂ ਤੇ, ਅਲਾਰਮ ਦੀ ਵਰਤੋਂ ਕਰਕੇ, ਉੱਠਣ ਵਾਲਾ ਵਿਅਕਤੀ ਪੂਰੀ ਨੀਂਦ ਨਹੀਂ ਲੈਂਦਾ। ਨਾਟੈਲੀ ਐਂਗੀਅਰ ਨੇ ਤਾਂ ਇਥੋਂ ਤੱਕ ਕਿਹਾ ਹੈ ਕਿ ਅਲਾਰਮ ਦੀ ਪਹਿਲੀ ਘੰਟੀ ਤੇ ਜਾਗ ਉੱਠਣ ਵਾਂਲਾ ਵਿਅਕਤੀ ਇਹ ਸਮਝ ਲਵੇ ਕਿ ਉਸਨੇ ਆਪਣੀ ਨੀਂਦ ਦਾ ਪੂਰਾ ਆਨੰਦ ਨਹੀਂ ਮਾਣਿਆ ਹੈ। ਡੇਵਿਡ ਡਿੰਡਜ਼ ਸੁਝਾਅ ਦਿੰਦਾ ਹੈ ਕਿ ਆਪਣੀ ਆਮ ਨੀਂਦ ਦੇ ਸਮੇਂ ਤੋਂ ਥੋੜਾ ਵਧ ਸਮਾਂ ਅਰਾਂਮ ਕਰਨ ਨਾਲ ਸਰੀਰ ਵਧੇਰੇ ਚੁਸਤ ਫੁਰਤ ਲੱਗੇਗਾ। ਅਜ਼ਿਹੇ ਵਿਦਿਆਰ-



ਥੀਆਂ ਤੇ ਕੀਤੇ ਗਏ ਤਜਰਬੇ, ਜਿਹੜੇ ਰੁਟੀਨ ਵਿਚ 7 ਤੋਂ 8 ਘੰਟੇ ਸੌਂਦੇ ਸਨ ਦਰਸਾਉਂਦੇ ਹਨ ਕਿ ਜਦ ਉਹਨਾਂ ਨੂੰ ਦਿਨ ਵੇਲੇ ਪੰਜ ਮਿੰਟਾਂ ਲਈ ਇੱਕ ਹਨੇਰੇ ਕਮਰੇ ਵਿੱਚ ਲੇਟਣ ਵਾਸਤੇ ਕਿਹਾ ਗਿਆ ਤਾਂ ਬਾਹਰ ਆਉਣ ਤੋਂ ਬਾਅਦ ਉਹ ਕੁਝ ਅਰਾਮ ਮਹਿਸੂਸ ਕਰ ਰਹੇ ਸਨ। ਸ਼ਪੱਸ਼ਟ ਹੈ ਕਿ ਅਜਿਹੇ ਵਿਅਕਤੀਆ ਲਈ ਹੋਰ ਵਧੇਰੇ ਨੀਂਦ ਦੀ ਜਰੂਰਤ ਹੈ।

ਉਨੀਂਦਰੇ ਪਿੱਛੇ ਅਨੇਕਾਂ ਕਾਰਨ ਕੰਮ ਕਰਦੇ ਹੋ ਸਕਦੇ ਹਨ। ਤੇਜ਼ ਰੋਸ਼ਨੀ ਨੀਂਦ ਲਈ ਰੁਕਾਵਟ ਬਣਦੀ ਹੈ। ਰੋਜ਼ਾਨਾ ਦੇ ਰੁਝੇਵੇਂ ਅਤੇ ਕੰਮ ਹਾਲਤਾਂ ਨੀਂਦ ਨੂੰ ਪ੍ਰਭਾਵਤ ਕਰਦੀਆਂ ਹਨ। ਡਰ, ਚਿੰਤਾ, ਸਦਮੇ, ਵਧੇਰੇ ਖੁਸ਼ੀ ਸਭ ਨੀਂਦ ਪੈਟਰਨ ਤੇ ਅਸਰ ਪਾਉਂਦੇ ਹਨ। ਮਨੁੱਖ ਆਪਣੇ ਸਮਾਜ਼ਿਕ ਰੁਝੇਵਿਆਂ, ਮਨੋਰੰਜਨ, ਰੋਜ਼ਾਨਾਂ ਦੇ ਕੰਮ ਨਾਲੋਂ ਨੀਂਦ ਨੂੰ ਕਿਤੇ ਮਹਿੰਗੀ ਸਮਝਦਾ ਹੈ। ਇਥੋਂ ਤੱਕ ਉਹ ਇਹਨਾਂ ਲਈ ਸਮਾਂ ਕੱਢਣ ਲਈ ਨੀਂਦ ਸਮੇਂ ਤੇ ਕੱਟ ਲਾਉਣ ਤੋਂ ਕਦੇ ਵੀ ਗੁਰੇਜ ਨਹੀਂ ਕਰਦਾ। ਉਹ ਇਹ ਸਮਝਣ ਦਾ ਯਤਨ ਹੀ ਨਹੀਂ ਕਰਦਾ ਕਿ ਇਸ ਤਰਾਂ ਕਰਨਾ ਉਸਦੀ ਉਪਜਾਊ ਸ਼ਕਤੀ ਘਟਾਉਂਦਾ ਹੈ, ਉਸਦੀ ਬੁਧੀ ਮੰਦ ਕਰਦਾ ਹੈ, ਉਸਦੀ ਫੈਸਲੇ ਲੈਣ ਦੀ ਸਮਟਥਾ ਘਟਦੀ ਹੈ ਉਹ ਅਕੇਵੇਂ ਦਾ ਸ਼ਿਕਾਰ ਹੁੰਦਾ ਹੈ। ਪੂਰੀ ਨੀਂਦ ਲੈਕ ਉਠਆ ਵਿਅਕਤੀ ਖਾਸ ਮੁੱਦਿਆਂ ਤੇ ਆਪਣਾ ਧਿਆਨ ਵਧੇਰੇ ਸਮਾਂ ਇਕਾਗਰ ਕਰਨ ਦੇ ਸਮਰਥ ਹੋਵੇਗਾ।

ਅਮੀਂ ਦੇਖਦੇ ਹਾਂ ਕਿ ਸ਼ਿਫਟਾਂ ਵਿਚ ਬਦਲਦੀਆਂ ਡਿਊਟੀਆਂ ਨਿਭਾਉਂਦੇ ਵਿਅਕਤੀ ਪੂਰੀ ਨੀਂਦ ਲੈਣ ਤੋਂ ਅਸਮਰਥ ਹੁੰਦੇ ਹਨ। ਨੀਂਦ ਮਾਹਰਾਂ ਅਨੁਸਾਰ ਦਿਮਾਗ ਨੂੰ ਬਦਲਦੇ ਨੀਂਦ ਪੈਟਰਨਾਂ ਕਾਰਨ ਤਕਲੀਫ ਹੁੰਦੀ ਹੈ। ਇਹੀ ਕਾਰਨ ਹੈ ਕਿ ਅਜ਼ਿਹੇ ਮੁਲਾਜਮ ਅਕਸਰ ਨੀਂਦ ਸ਼ਮੱਸਿਆਵਾਂ ਕਾਰਨ ਤੰਗੀ ਮਹਿਸੂਸ ਕਰਦੇ ਹਨ। ਆਧੁਨਿਕ ਸੰਚਾਰ ਮਾਧਿਅਮ, ਖਾਸ ਕਰਕੇ ਟੀ. ਵੀ. ਵੀ ਜਿਥੇ ਬਹੁਤ ਸਾਰੇ ਪੱਖਾਂ ਤੋਂ ਮਨੁੱਖ ਦਾ ਮਿੱਤਰ ਬਣਿਆ ਉਥੇ ਉਸਦੀ ਨੀਂਦ ਦਾ ਵੀ ਵੈਰੀ ਬਣ ਗਿਆ ਹੈ। ਦੇਰ ਰਾਤ ਤੱਕ ਚਲਦੇ ਪ੍ਰੋਗਰਾਮਾਂ ਨੂੰ ਦੇਖਣ ਦਾ ਆਦਿ ਬਣਿਆ ਮਨੁੱਖ ਨੀਂਦ ਦੇ ਵੱਡੇ ਹਿੱਸੇ ਤੋਂ ਵਿਰਵਾ ਰਹਿ ਜ਼ਾਂਦਾ ਹੈ।

## ਸਾਨੂੰ ਫਿਰ ਨੀਂਦ ਕਿੰਨੀ ਕੁ ਲੈਣੀ ਚਾਹੀਦੀ ਹੈ ?

ਇਹ ਸੁਆਲ ਮਨੁੱਖ ਦੇ ਜਿਹਨ ਵਿਚ ਮੁੱਢ ਤੋਂ ਖੁੜਕਦਾ ਆਇਆ ਹੈ ਜਿਸ ਸਮੇਂ ਤੋਂ ਉਸਨੇ ਨੀਂਦ ਸਮੱਸਿਆਵਾਂ ਦਾ ਅਨੁਭਵ ਕਰਨਾ ਸ਼ੁਰੂ ਕਰ ਲਿਆ। ਪਰ ਇਹ ਸੁਆਲ ਉਨੀਵੀਂ ਸਦੀ ਤੋਂ ਤਾਂ ਵਧੇਰੇ ਹੀ ਵਿਚਾਰਿਆ ਜਾਣ ਲੱਗ ਪਿਆ। ਬਿਜ਼ਲੀ ਬਲਬ ਜਿਥੇ ਕਈ ਪੱਖਾਂ ਤੋਂ ਮਨੁੱਖ ਲਈ ਵਰਦਾਨ ਬਣ ਗਿਆ ਪਰੰਤੂ ਉਸਦੀ ਨੀਂਦ ਤੇ ਸਭ ਤੋਂ ਵੱਡਾ ਡਾਕਾ ਇਸਨੇ ਹੀ ਮਾਰਿਆ। ਜਿਥੇ ਸੂਰਜ ਚੰਦ ਦੀ ਰੋਸ਼ਨੀ ਉਸ ਨੂੰ ਮਾਨਸਿਕ ਸੁਖ ਦਿੰਦੀ ਹੈ ਉਥੇ ਬਲਬ ਦੀ ਰੋਸ਼ਨ ਮਾਨਸਿਕ ਅਕੇਵਾਂ। ਲੰਬਾ ਸਮਾਂ ਬਲਬਾਂ ਦੀ ਰੋਸ਼ਨੀ ਵਿੱਚ ਕੰਮ ਕਰਕੇ ਵਿਅਕਤੀ ਨੀਂਦ-ਸਮੱਸਿਆਵਾਂ ਵਿੱਚ ਉਲਝ ਜਾਂਦੇ ਹਨ। ਬਲਬ ਦੀ ਈਜਾਦ ਕਾਰਨ ਨੀਂਦ-ਸਮੱਸਿਆਵਾਂ ਵਧੇਰੇ ਪੈਦਾ ਹੋ ਗਈਆਂ ਅਤੇ ਨੀਂਦ ਦਾ ਸੁਆਲ ਵਧੇਰੇ ਉਭਰਕੇ ਸਾਹਮਣੇ ਆਇਆ। ਵਿਗਿਆਨਕ ਖੋਜ਼ਾਂ ਨਾਲ ਆਰਥਿਕ ਅਤੇ ਸਮਾਜਿਕ ਉਲਝਨਾਂ ਵੀ ਵਧੀਆਂ। 18ਵੀਂ ਅਤੇ 19ਵੀਂ ਸਦੀ ਦੇ ਨੀਂਦ ਮਾਹਰ ਨੀਂਦ ਲਈ ਘੱਟੋ ਘੱਟ ਸਮਾਂ ਨੌ ਘੰਟੇ ਮਿਥਦੇ ਹਨ। 1950 ਤੇ 1960 ਦੇ ਵਿਚਕਾਰ 7.5 ਤੋਂ 8 ਘੰਟੇ ਨੀਂਦ ਲੈਣ ਦਾ ਸੁਝਾਅ ਆਇਆ। ਪ੍ਰਸਿੱਧ ਨੀਂਦ ਮਾਹਰ ਰੌਫਿਗ ਕਹਿੰਦਾ ਹੈ, "ਲੋਕ ਆਪਣੀ ਨੀਂਦ ਨਾਲ ਧੋਖਾ ਕਰਦੇ ਹਨ ਅਤੇ ਉਹ ਇਹ ਵੀ ਮੰਨਣ ਨੂੰ ਤਿਆਰ ਨਹੀਂ ਹਨ ਕਿਉਂਕਿ ਉਹ ਸੋਚਦੇ ਹਨ ਕਿ ਉਹਨਾਂ 6.5 ਘੰਟੇ ਨੀਂਦ ਲੈ ਲਈ ਹੈ ਅਤੇ ਉਹ ਠੀਕ ਠਾਕ ਹਨ ਜਦੋਂ ਕਿ ਉਹਨਾਂ ਨੂੰ ਘੱਟੋ ਘੱਟ 1.5 ਘੰਟਾ ਅਜੇ ਹੋਰ ਨੀਂਦ ਦੀ ਜ਼ਰੂਰਤ ਹੈ।" ਵੱਖ-ਵੱਖ ਉਮਰਾਂ ਲਈ ਵੱਖ-ਵੱਖ ਨੀਂਦ ਸਮਾਂ ਹੁੰਦਾ ਹੈ। ਨੀਂਦ ਮਾਹਰਾਂ ਨੇ ਕਿਸੇ ਵਿਅਕਤੀ ਦੇ ਨੀਂਦ ਸਮੇਂ ਨੂੰ ਨਿਸ਼ਚਤ ਕਰਨ ਲਈ ਦਸ ਦਿਨਾਂ ਦਾ ਘੇਰਾ ਬਣਾਇਆ ਹੈ। ਇਹਨਾਂ ਦਿਨਾਂ ਵਿਚ ਉਹ ਆਪਣੀ ਨੀਂਦ ਦੇ ਔਸਤ ਘੰਟੇ ਕੱਢ ਲਵੇ। ਜਿੰਨੇ ਘੰਟਿਆ ਵਿੱਚ ਉਹ ਤਾਜਾ ਮਹਿਸੂਸ ਕਰਦਾ ਹੈ ਉਸ ਤੋਂ ਉਹ ਅੱਧਾ ਤੋਂ ਡੇਢ ਘੰਟਾ ਵਧੇਰੇ ਨੀਂਦ ਲੈਣ ਦਾ ਯਤਨ ਕਰੇ। ਅਕੇਵੇਂ ਭਰੇ ਅਤੇ ਦਿਮਾਗੀ ਸ਼ਕਤੀ ਲਗਾਉਣ ਵਾਲੇ ਕੰਮ ਕਰਨ ਵਾਲਾ ਵਿਅਕਤੀ ਲੋੜ ਅਨੁਸਾਰ ਨੀਂਦ ਵਿੱਚ ਵਾਧਾ ਕਰ ਸਕਦਾ ਹੈ। ਖਾਸ ਕਰਕੇ ਉਹਨਾਂ ਵਿਅਕਤੀਆਂ ਲਈ ਜਿਹੜੇ ਛੁੱਟੀ ਵਾਲੇ ਦਿਨਾ ਵਿੱਚ ਵੀ ਵਧੇਰੇ ਨੀਂਦ ਨਹੀਂ ਲੈ ਸਕਦੇ ਉਹ ਘੱਟੋ ਘੱਟ ਆਮ ਨਾਲੋਂ ਅੱਧੇ ਤੋਂ ਡੇਢ ਘੰਟਾ ਵਧੇਰੇ ਨੀਂਦ ਲੈਣ ਲਈ ਬਿਸਤਰੇ ਵਿੱਚ ਸਵੱਖਤੇ ਹੀ ਚਲੇ ਜਾਣ। ਦੁਪਿਹਰ ਦੀ ਨੀਂਦ ਵੀ ਉਹਨਾਂ ਲਈ ਸਹਾਈ ਹੋ ਸਕਦਾ ਹੈ।

# ਪਰਬਤ ਹਿਲਾਏ ਜਾ ਸਕਦੇ ਹਨ ।

**ਐਡਵਿਨ ਅਤੇ ਸੇਲੀ ਕਸਟਰ**
**ਅਨੁ ; ਪ੍ਰਸ਼ੋਤਮ**

ਹਰ ਰੁਕਾਵਟ ਨੂੰ ਪਾਰ ਕਰਨ ਲਈ ਸਾਨੂੰ ਇੱਛਾ ਸ਼ਕਤੀ ਦੀ ਜ਼ਰੂਰਤ ਹੁੰਦੀ ਹੈ । ਹਰ ਮੁਸ਼ਕਲ ਫੈਸਲੇ ਨੂੰ ਸਿਰੇ ਚੜ੍ਹਾਉਣ ਲਈ ਇਕ ਅੰਦਰੂਨੀ ਤਾਕਤ ਦੀ ਲੋੜ ਹੈ, ਜੋ ਸਾਨੂੰ ਚੁਣੌਤੀ ਦਾ ਸਾਹਮਣਾ ਕਰਨ ਲਈ ਪ੍ਰੇਰਿਤ ਕਰਦੀ ਹੈ । ਜਦੋਂ ਅਸੀਂ ਆਪਣੇ ਨਿਸ਼ਾਨੇ ਤੋਂ ਉਰਾਂ ਰਹਿ ਜਾਂਦੇ ਹਾਂ ਤਾਂ ਅਕਸਰ ਝੂਰਦੇ ਹਾਂ, "ਬੱਸ ਮੇਰੇ ਵਿੱਚ ਇੱਛਾ-ਸ਼ਕਤੀ ਦੀ ਘਾਟ ਸੀ ।"

ਅਸਲੀਅਤ ਇਹ ਹੈ ਕਿ ਇੱਛਾ-ਸ਼ਕਤੀ ਕੋਈ ਜਮਾਂਦਰੂ ਗੁਣ ਨਹੀਂ ਇਹ ਤਾਂ ਇਕ ਕੁਸ਼ਲਤਾ ਹੈ, ਇਕ ਜਾਚ ਹੈ, ਜਿਸ ਨੂੰ ਵਿਕਸਤ ਕੀਤਾ ਜਾ ਸਕਦਾ ਹੈ, ਮਜ਼ਬੂਤ ਬਣਾਇਆ ਜਾ ਸਕਦਾ ਹੈ ਅਤੇ ਉਦੇਸ਼ ਦੀ ਪ੍ਰਾਪਤੀ ਵੱਲ ਸੇਧਿਤ ਕੀਤਾ ਜਾ ਸਕਦਾ ਹੈ ।

"ਕਿ ਇੱਛਾ ਦੀ ਅਥਾਹ ਸਮਰਥਾ ਮਨੁੱਖ ਦੀਆਂ ਅੰਦਰੂਨੀ ਸ਼ਕਤੀਆਂ ਵਿੱਚੋਂ ਪ੍ਰਮੁਖ ਹੈ ।" ਇਟਲੀ ਦੇ ਇਕ ਮਨੋਵਿਗਿਆਨੀ ਨੇ ਕਿਹਾ ਸੀ "ਸਾਧੀ ਹੋਈ ਇੱਛਾ-ਸ਼ਕਤੀ ਇਕ ਕਮਾਲ ਦਾ ਹਥਿਆਰ ਹੈ ।" ਇਹ ਕਥਨ ਐਲਿਨ ਮਾਰਲਟ ਦਾ ਹੈ ਜੋ ਇਸ ਗੱਲ ਦਾ ਅਧਿਐਨ ਕਰ ਰਿਹਾ ਹੈ ਕਿ ਬੁਰੀਆਂ ਆਦਤਾਂ ਨੂੰ ਤਿਆਗਣ ਅਤੇ ਜੀਵਨ ਵਿੱਚ ਤਬਦੀਲੀ ਲਈ ਇੱਛਾ:ਸ਼ਕਤੀ ਲੋਕਾਂ ਦੀ ਕਿਵੇਂ ਸਹਾਇਤਾ ਕਰਦੀ ਹੈ । ਸ਼ਬਦ ਕੋਸ਼ ਅਨੁਸਾਰ ਇਛਾ ਸ਼ਕਤੀ ਤੋਂ ਭਾਵ ਪ੍ਰਵ੍ਰਿਤੀਆਂ ਅਤੇ ਵਿਵਹਾਰ ਉੱਪਰ ਕਾਬੂ ਪਾਉਣਾ ਹੈ ।ਅਜਿਹਾ ਕਰਨ ਲਈ ਮਾਰਲਟ ਅਤੇ ਹੋਰ ਮਨੋਵਿਗਿਆਨੀਆਂ ਵਲੋਂ ਕੁਝ ਤਰਕੀਬਾਂ ਸੁਝਾਈਆਂ ਗਈਆਂ ਹਨ ਜੋ ਇਸ ਪ੍ਰਕਾਰ ਹਨ ।

**ਹਾਂਦਰੂ ਸੋਚ ਰੱਖਣੀ :** ਇੱਛਾ-ਸ਼ਕਤੀ ਅਤੇ ਆਤਮ-ਤਿਆਗ ਨੂੰ ਰਲਗੱਡ ਨਾ ਕਰੋ । ਇੱਛਾ-ਸ਼ਕਤੀ ਸਭ ਤੋਂ ਵੱਧ ਕਿਰਿਆ-ਸ਼ੀਲ ਉਸ ਸਮੇਂ ਹੁੰਦੀ ਹੈ, ਜਦ ਇਸ ਦਾ ਪ੍ਰਯੋਗ ਸਾਕਾਰਾ-ਤਮਕ ਅਤੇ ਉੱਨਤਸ਼ੀਲ ਉਦੇਸ਼ਾਂ ਲਈ ਕੀਤਾ ਜਾਂਦਾ ਹੈ ।

ਇਕ ਵਪਾਰੀ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਉਹ ਸ਼ਰਾਬ ਵਧੇਰੇ ਪੀਂਦਾ ਹੈ । ਉਸ ਦਾ ਕੰਮ ਬੜਾ ਤਣਾਵ ਪੂਰਣ ਸੀ ਅਤੇ ਖਾਣੇ ਤੋਂ ਪਹਿਲਾਂ ਸ਼ਰਾਬ ਦੇ ਕੁਝ ਗਲਾਸ ਤਣਾਅ ਦੂਰ ਕਰਨ ਵਿੱਚ ਉਸ ਦੀ ਮੱਦਦ ਕਰਦੇ ਸਨ । ਸਖ਼ਤ ਮਿਹਨਤ ਅਤੇ ਸ਼ਰਾਬ ਦਾ ਨਸ਼ਾ ਉਸ ਨੂੰ ਨਿਸਲ ਕਰ ਦਿੰਦਾ ਸੀ। ਖਾਣੇ ਤੋਂ ਤੁਰੰਤ ਬਾਅਦ ਉਸਨੂੰ ਨੀਂਦ ਆ ਜਾਂਦੀ ਸੀ ।

ਇਕ ਦਿਨ ਉਸ ਨੇ ਮਹਿਸੂਸ ਕੀਤਾ ਕਿ ਜ਼ਿੰਦਗੀ ਉਸ ਕੋਲੋਂ ਕਤਰਾ ਕੇ ਲੰਘ ਰਹੀ ਹੈ । ਉਸਨੇ ਫੈਸਲਾ ਕੀਤਾ ਕਿ ਸ਼ਰਾਬ ਪੀਣ ਦੀ ਬਜਾਏ ਉਹ ਆਪਣੇ ਪੁੱਤਰ ਨਾਲ ਵਧੇਰੇ ਸਮਾਂ ਗੁਜ਼ਾਰਿਆ ਕਰੇਗਾ । ਪਹਿਲਾਂ ਪਹਿਲਾਂ ਅਜੇਹਾ ਕਰਨਾ ਉਸ ਨੂੰ ਬਹੁਤ ਮੁਸ਼ਕਲ ਜਾਪਿਆ । ਉਸ ਨੂੰ ਸ਼ਰਾਬ ਤੋਂ ਮਿਲਣ ਵਾਲੇ ਸੁਖ ਦੀ ਘਾਟ ਮਹਿਸੂਸ ਹੋਣ ਲੱਗੀ । ਪਰੰਤੂ ਉਸ ਨੇ ਮਨ ਕਰੜਾ ਕੀਤਾ ਕਿ ਉਹ ਕੁਝ ਗਵਾ ਨਹੀਂ ਰਿਹਾ ਸਗੋਂ ਪ੍ਰਾਪਤ ਕਰ ਰਿਹਾ ਹੈ । ਉਸ ਦੀ ਇਹ ਦਲੀਲ ਸੀ ਵੀ ਠੀਕ, ਕਿਉਂਕਿ ਉਸਦੇ ਸੁਖਾਵੇਂ ਪਰਵਾਰਿਕ ਸੰਬੰਧ ਉਸ ਦੀ ਕੰਮ ਕਰਨ ਦੀ ਸਮਰਥਾ ਨੂੰ ਸ਼ਰਾਬ ਨਾਲੋਂ ਕਿਤੇ ਤਾਜ਼ਾਦਮ ਕਰ ਦਿੰਦੇ ਸਨ ।

ਸਾਕਾਰਤਮਕ ਇੱਛਾ - ਸ਼ਕਤੀ ਜੜ੍ਹਤਾ ਉੱਪਰ ਕਾਬੂ ਪਾਉਣ ਅਤੇ ਭਵਿੱਖ ਉੱਪਰ ਧਿਆਨ ਕੇਂਦ੍ਰਿਤ ਕਰਨ ਵਿੱਚ ਸਾਡੀ ਸਹਾਇਤਾ ਕਰਦੀ ਹੈ । ਜਦੋਂ ਤੁਹਾਨੂੰ ਆਪਣਾ ਕੰਮ ਜਾਰੀ ਰੱਖਣਾ ਮੁਸ਼ਕਲ ਜਾਪੇ ਤਾਂ ਮਨ ਹੀ ਮਨ ਕਲਪਨਾ ਕਰੋ ਕਿ ਤੁਸੀਂ ਖੁਸ਼ੀ ਖੁਸ਼ੀ ਆਪਣੇ ਕੰਮ ਵਿੱਚ ਰੁਝੇ ਹੋਏ ਹੋ । ਅਜੇਹਾ ਕਰਨ ਨਾਲ ਸਚਮੁਚਹੀ ਤੁਹਾਡਾ ਕੰਮ ਕਰਨ ਨੂੰ ਜੀਅ ਕਰ ਆਵੇਗਾ ।

**ਇਰਾਦਾ ਧਾਰ ਲਓ :** ਮਨੋਵਿਗਿਆਨ ਦੇ ਇਕ ਪ੍ਰੋਫੈਸਰ ਜੇਮਜ਼ ਪ੍ਰੋਚਾਸਕਾ ਨੇ ਤਬਦੀਲੀ ਲਿਆਉਣ ਲਈ ਚਾਰ ਪੜਾਅ ਦਸੇ ਹਨ । ਪਹਿਲਾ, ਪੂਰਵ ਚਿੰਤਨ-ਜਾਣੀ ਤਬਦੀਲੀ ਦਾ ਵਿਰੋਧ ਕਰਨਾ । ਦੂਸਰਾ, ਚਿੰਤਨ-ਜਾਣੀ ਤਬਦੀਲੀ ਦੇ ਨਫੇ ਨੁਕਸਾਨ ਨੂੰ ਆਂਕਣਾ । ਤੀਸਰਾ ਅਮਲ-ਜਾਣੀ ਤਬਦੀਲੀ ਲਿਆਉਣ ਲਈ ਇੱਛਾ-ਸ਼ਕਤੀ ਦਾ ਪ੍ਰਯੋਗ ਅਤੇ ਚੌਥਾ ਹਿਫਾਜ਼ਤ-ਭਾਵ ਤਬਦੀਲੀ ਨੂੰ ਬਰਕਰਾਰ ਰੱਖਣ ਲਈ ਇੱਛਾ-ਸ਼ਕਤੀ ਦੀ ਵਰਤੋਂ ।



ਕੁਝ ਬੰਦਿਆਂ ਨੂੰ ਸਿਰਫ ਸੋਚੀ ਜਾਣ ਦੀ ਮਿਆਦੀ ਬਿਮਾਰੀ ਹੁੰਦੀ ਹੈ । ਉਹ ਇਹ ਤਾਂ ਜਾਣਦੇ ਹਨ ਕਿ ਉਨ੍ਹਾਂ ਨੂੰ ਸ਼ਰਾਬ ਘਟਾਉਣੀ ਚਾਹੀਦੀ ਹੈ, ਪਰੰਤੂ ਇਸ ਮੁਆਮਲੇ 'ਤੇ ਵਿਚਾਰ ਕਰਨ ਤੋਂ ਪਹਿਲਾਂ ਉਹ ਚਾਹੁੰਦੇ ਹਨ ਕਿ ਇਕ ਵਾਰ ਹੋਰ ਪੀ ਲਈ ਜਾਵੇ । ਅਜੇਹੇ ਲੋਕ ਆਪਣੇ ਚਿੰਤਨ ਨੂੰ ਕਦੇ ਵੀ ਅਮਲੀ ਰੂਪ ਨਹੀਂ ਦੇ ਸਕਦੇ।

ਕਿਸੇ ਉਦੇਸ਼ ਦੀ ਪ੍ਰਾਪਤੀ ਲਈ, ਯਤਨ ਸ਼ੁਰੂ ਕਰਨ ਦਾ ਨਿਸ਼ਚਿਤ ਸਮਾਂ ਜ਼ਰੂਰ ਮਿੱਥ ਲਵੋ ਅਤੇ ਉਸ ਸਮੇਂ 'ਚ ਹਰ ਹਾਲਤ ਯਤਨ ਸ਼ੁਰੂ ਕਰ ਲਵੋ । ਕੈਲੀਫੋਰਨੀਆਂ ਦੀ ਇਕ ਅਧਿਆਪਕਾ ਆਪਣੇ ਵਧ ਰਹੇ ਭਾਰ ਬਾਰੇ ਫਿਕਰਮੰਦ ਰਹਿਣ ਲੱਗੀ । ਉਸ ਸਮੇਂ ਸਬੱਬ ਨਾਲ ਹੀ ਉਸ ਨੂੰ ਕਿਸੇ ਸੰਸਥਾ ਦਾ ਪ੍ਰਧਾਨ ਚੁਣ ਲਿਆ ਗਿਆ । ਉਸ ਨੇ ਇਰਾਦਾ ਧਾਰ ਲਿਆ ਕਿ ਸੰਸਥਾ ਦੇ ਸਾਲਾਨਾ ਸਮਾਗਮ ਤਕ ਜੋ ਕਿ ਠੀਕ ਤਿੰਨ ਮਹੀਨੇ ਬਾਅਦ ਹੋਣਾ ਸੀ ਉਹ ਆਪਣਾ ਭਾਰ ਕਿਲੋ ਘਟਾ ਲਵੇ । ਉਸਨੇ ਇਸ ਅਵਸਰ ਉੱਪਰ ਪਹਿਨਣ ਲਈ ਇਕ ਵਿਸ਼ੇਸ਼ ਕੀਮਤੀ ਪੌਸ਼ਾਕ ਬਣਵਾਈ ਅਤੇ ਇਸ ਨੂੰ ਜਾਣ ਬੁਝ ਕੇ ਭੀੜਾ ਰਖਵਾਇਆ ਤਾ ਜੋ ਭਾਰ ਘਟ ਜਾਣ ਦੀ ਸੂਰਤ ਵਿੱਚ ਹੀ ਮੇਚ ਆ ਸਕੇ । ਇਸ ਤਰ੍ਹਾਂ ਸਮੇਂ ਦੀ ਅੰਤਮ ਹੱਦ ਮਿੱਥ ਲੈਣ ਨਾਲ ਉਹ ਆਪਣੇ ਉਦੇਸ਼ ਵਿੱਚ ਸਫਲ ਹੋ ਗਈ ।

**ਮੰਤਵ ਬਾਰੇ ਸਪਸ਼ਟ ਹੋਵੋ :** ਮਨੋਵਿਗਿਆਨੀ ਮਾਰਲਟ ਨੇ ਇਕ ਵਾਰ ਉਨ੍ਹਾਂ ਲੋਕਾਂ ਦਾ ਅਧਿਐਨ ਕੀਤਾ ਜਿੰਨਾ ਨੇ ਆਪਣਾ ਵਤੀਰਾ ਬਦਲਣ ਦਾ ਨਿਸ਼ਚਾ ਕੀਤਾ ਸੀ । ਉਸਨੇ ਵੇਖਿਆ ਕਿ ਸਭ ਤੋਂ ਵੱਧ ਸਫਲ ਉਹ ਲੋਕ ਹੋਏ ਜਿੰਨਾ ਦੇ ਉਦੇਸ਼ ਵਧੇਰੇ ਸਪਸ਼ਟ ਸਨ । ਇਕ ਆਦਮੀ ਜਿਸ ਨੇ ਇਰਾਦਾ ਧਾਰਿਆ ਸੀ ਕਿ ਉਹ ਹਰ ਰੋਜ਼ ਆਪਣੀ ਪਤਨੀ ਦੀ ਪ੍ਰਸ਼ੰਸਾ ਕਰਿਆ ਕਰੇਗਾ, ਸਫਲ ਨਹੀਂ ਹੋ ਸਕਿਆ । ਇਕ ਹੋਰ ਆਦਮੀ ਜਿਸ ਨੇ ਸਹੁੰ ਖਾਧੀ ਕਿ ਉਹ ਆਪਣੇ ਪ੍ਰੀਵਾਰ ਪ੍ਰਤੀ ਵਧੇਰੇ ਦਿਆਲੂ ਰਵਈਆ ਅਖਤਿਆਰ ਕਰੇਗਾ, ਕੁਝ ਦਿਨਾਂ ਬਾਅਦ ਹੀ ਆਪਣੇ ਪੁਰਾਣੇ ਝਗੜਾਲੂ ਵਤੀਰੇ ਤੇ ਪਹੁੰਚ ਗਿਆ । ਅਜੇਹਾ ਇਸ ਲਈ ਹੋਇਆ ਕਿਉਂਕਿ ਉਹਨਾਂ ਦੇ ਉਦੇਸ਼ ਨਿਸ਼ਚਿਤ ਅਤੇ ਸਪਸ਼ਟ ਨਹੀਂ ਸਨ । ਮਾਰਲਟ ਕਹਿੰਦਾ ਹੈ ਕਦੇ ਵੀ ਇੰਝ ਨਾ ਕਹੋ", "ਮੈਂ ਵਧੇਰੇ ਕਸਰਤ ਕਰਿਆ ਕਰਾਂਗਾ ।" ਜਾਂ "ਮੈਂ ਵਧੇਰੇ ਪੜ੍ਹਿਆ ਕਰਾਂਗਾ ।" ਕਿਉਂਕਿ ਉਨ੍ਹਾਂ ਦੇ ਉਦੇਸ਼ ਅਸਪਸ਼ਟ ਹਨ ਇਸ ਦੀ ਬਜਾਏ ਹਮੇਸ਼ਾਂ ਇਉਂ ਕਹੋ, "ਮੈਂ ਹਰ ਰੋਜ਼ ਸਵੇਰੇ 45 ਮਿੰਟ ਸੈਰ ਕਰਿਆ ਕਰਾਂਗਾ," ਜਾਂ "ਮੈਂ ਹਰ ਰਾਤ ਇਕ ਘੰਟਾ ਪੜ੍ਹਿਆ ਕਰਾਂਗਾ ।"

**ਮਨੋਰਥ ਦੀ ਵਾਜਬੀਅਤ 'ਚ ਯਕੀਨ ਰੱਖਣਾ :** ਮਾਰਲਟ ਦਾ ਸੁਝਾਅ ਹੈ ਕਿ ਜੋ ਵਿਅਕਤੀ ਕਿਸੇ ਉਦੇਸ਼ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈ, ਉਸ ਨੂੰ ਚਾਹੀਦਾ ਹੈ ਕਿ ਉਹ ਇਸ ਤੋਂ ਹੋਣ ਵਾਲੇ ਫਾਇਦੇ ਅਤੇ ਨੁਕਸਾਨ ਦੀਆਂ ਦੋ ਸੂਚੀਆਂ ਤਿਆਰ ਕਰੇ । ਇਕ ਘੱਟ ਸਮੇਂ ਵਿੱਚ ਹੋਣ ਵਾਲੇ ਫਾਇਦੇ-ਨੁਕਸਾਨ ਦੀ ਅਤੇ ਦੂਸਰੀ ਲੰਮੇਂ ਵਿੱਚ ਹੋਣ ਵਾਲੇ ਫਾਇਦੇ ਨੁਕਸਾਨ ਦੀ । ਉਦਾਹਰਣ ਦੇ ਤੌਰ ਤੇ ਤੰਬਾਕੂਨੋਸ਼ੀ ਦੀ ਆਦਤ ਛੱਡਣ ਵਾਲਾ ਵਿਅਕਤੀ ਇਹ ਸੂਚੀ ਇਸ ਪ੍ਰਕਾਰ ਬਣਾਵੇਗਾ —ਘੱਟ ਸਮੇਂ ਵਿੱਚ ਹੋਣ ਵਾਲਾ ਨੁਕਸਾਨ ਬਨਾਮ ਘੱਟ ਸਮੇਂ 'ਚ ਹੋਣ ਵਾਲਾ ਫਾਇਦਾ(ਮੇਰੇ ਕੋਲ ਖਰਚਣ ਲਈ ਵਧੇਰੇ ਪੈਸੇ ਹੋਣਗੇ) ਲੰਬੇ ਸਮੇਂ 'ਚ ਹੋਣ ਵਾਲਾ ਨੁਕਸਾਨ (ਮੇਰੇ ਕੋਲ ਤਣਾਅ ਘੱਟ ਕਰਨ ਦਾ ਆਸਾਨ ਤਰੀਕਾ ਨਹੀਂ ਰਹੇਗਾ) ਬਨਾਮ ਲੰਮੇ ਸਮੇਂ 'ਚ ਹੋਣ ਵਾਲਾ ਫਾਇਦਾ (ਮੇਰੀ ਸਿਹਤ ਵਿੱਚ ਸੁਧਾਰ ਹੋਵੇਗਾ) । ਇਸ ਪ੍ਰਕਾਰ ਫਾਇਦੇ ਨੁਕਸਾਨ ਦੀ ਸੂਚੀ ਬਣਾ ਕੇ ਵਿਅਕਤੀਆਂ ਲਈ ਇੱਛਾ-ਸ਼ਕਤੀ ਨੂੰ ਤਕੜਾ ਕਰਨਾ ਆਸਾਨ ਹੋ ਜਾਂਦਾ ਹੈ ।

ਪ੍ਰੋਚਾਸਕਾ ਅਨੁਸਾਰ ਕੇਵਲ ਫਾਇਦੇ ਨੂੰ ਜਾਣ ਲੈਣਾ ਕਾਫੀ ਨਹੀਂ ਹੁੰਦਾ । ਅਸਲ ਪ੍ਰੇਰਣਾ ਆਪਣਾ ਅਕਸ ਸੁਧਾਰਣ ਅਤੇ ਜਿੰਦਗੀ ਦੀ ਵਾਗਡੋਰ ਆਪਣੇ ਹੱਥ ਲੈਣ ਦੀ ਇੱਛਾ ਤੋਂ ਮਿਲਦੀ ਹੈ । ਤਰਕਸੰਗਤ ਦਲੀਲਾਂ ਮੰਨਣਯੋਗ ਜ਼ਰੂਰ ਹੁੰਦੀਆਂ ਹਨ ਪਰੰਤੂ ਅਸਲ ਵਿੱਚ ਲੋਕ ਪ੍ਰਤੀਕਰਮ ਉਦੋਂ ਕਰਦੇ ਹਨ ਜਦੋਂ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਟੁੰਬਿਆ ਜਾਂਦਾ ਹੈ ।

ਇਕ ਆਦਮੀ ਹਰ ਰੋਜ਼ ਸਿਰਗਟਾਂ ਦੀਆਂ ਤਿੰਨ ਡੱਬੀਆਂ ਪੀ ਜਾਂਦਾ ਸੀ । ਉਸ ਦੀ ਸਾਹਨਾਲੀ ਵਿੱਚ ਸੋਜ਼ ਹੋ ਗਈ । ਦੁਖਦਾਈ ਖੰਘ ਅਤੇ ਡਾਕਟਰ ਦੀ ਚਿਤਾਵਨੀ ਦੇ ਬਾਵਜੂਦ ਉਹ ਸਿਗਰਟਾਂ ਪੀਂਦਾ ਰਿਹਾ । ਇਕ ਦਿਨ ਅਚਾਨਕ ਉਸਨੂੰਅਹਿਸਾਸ ਹੋਇਆ,"ਕਿ ਮੈਂ ਕਿੰਨਾ ਮੂਰਖ ਕਿ ਜਾਣ ਬੁਝ ਕੇਆਪਣੇ ਆਪ ਨੂੰ ਨੁਕਸਾਨ ਪੁਚਾ ਰਿਹਾ ਹਾਂ, "

ਇਸ ਨਾਲ ਉਸ ਦੇ ਹਉਮੈਂ ਨੂੰ ਠੇਸ ਪਹੁੰਚੀ ਅਤੇ ਉਸ ਨੇ ਸਿਗਰਟਾਂ ਪੀਣੀਆਂ ਛੱਡ ਦਿੱਤੀਆਂ ਅਤੇ ਉਸ ਨੇ ਚੰਗਾ ਮਹਿਸੂਸ ਕੀਤਾ ।

ਸਤਾਰਵੀਂ ਸਦੀ ਦਾ ਮਹਾਨ ਫਰਾਂਸੀਸੀ ਜਰਨੈਲ ਵਿਕਾਮਤ ਜੰਗ ਵਿੱਚ ਆਪਣੀ ਫੌਜ ਦੇ ਅੱਗੇ ਅੱਗੇ ਚਲਣ ਲਈ ਪ੍ਰਸਿੱਧ ਸੀ । ਜਦੋਂ ਉਸ ਨੂੰ ਅਜੇਹਾ ਕਰਨ ਦਾ ਕਾਰਣ ਪੁਛਿਆ ਗਿਆ ਤਾਂ ਉਸ ਦਾ ਜੁਆਬ ਸੀ, ''ਮੈਂ ਬਹਾਦਰ ਹੋਣ ਦਾ ਵਿਖਾਵਾ ਕਰਦਾ ਹਾਂ ਜਦ ਕਿ ਅਸਲ ਵਿੱਚ ਮੈਨੂੰ ਅੰਦਰੋਂ ਡਰ ਲਗ ਰਿਹਾ ਹੁੰਦਾ ਹੈ। ਡਰ ਅੱਗੇ ਗੋਡੇ ਟੇਕਣ ਦੀ ਬਜਾਏ ਮੈਂ ਆਪਣੇ ਸਰੀਰ ਨੂੰ ਅੱਗੇ ਵੱਧਣ ਦਾ ਹੁਕਮ ਦਿੰਦਾ ਹਾਂ ਅਤੇ ਮੇਰਾ ਸਰੀਰ ਅੱਗੇ ਵਧਦਾ ਹੈ ।''

ਜੇ ਤੁਸੀਂ ਇਕ ਮਜ਼ਬੂਤ ਇਰਾਦੇ ਵਾਲੇ ਵਿਅਕਤੀ ਵਾਂਗ ਵਿਵਹਾਰ ਕਰੋਗੇ ਤਾਂ ਇਸ ਨਾਲ ਤੁਹਾਨੂੰ ਸੱਚਮੁੱਚ ਹੀ ਮਜਬੂਤ ਇਰਾਦੇ ਵਾਲਾ ਵਿਅਕਤੀ ਬਣਨ ਵਿੱਚ ਸਹਾਇਤਾ ਮਿਲੇਗੀ। ਯੋਗ ਹੋ ਜਾਂਦੀ ਹੈ ।

**ਇੱਛਾ ਸ਼ਕਤੀ ਨੂੰ ਸਾਣ ਤੇ ਲਾਓ :**

1915 ਵਿੱਚ ਇਕ ਮਨੋਵਿਗਿਆਨੀ ਬਾਇਡ ਬੈਰਿਕ ਨੂੰ ਕੁਝ ਕਾਰਜਾਂ ਦੀ ਸੂਚੀ ਦੱਸੀ ਜਿੰਨਾ ਨੂੰ ਵਾਰ ਵਾਰ ਦੁਹਰਾਉਣ ਨਾਲ ਇੱਛਾ-ਸ਼ਕਤੀ ਨੂੰ ਸਿਧਾਇਆ ਜਾ ਸਕਦਾ ਹੈ । ਉਸ ਅਨੁਸਾਰ ਤੀਹ ਵਾਰ ਕੁਰਸੀ ਉਪਰ ਚੜੋ ਤੇ ਫਿਰ ਉੱਤਰੋ ਜਾਂ ਦੀਆ ਸਲਾਈ ਦੀਆਂ ਤੀਲਾਂ ਖਿਲਾਰ ਲਵੋ ਤੇ ਫਿਰ ਇਕ ਇਕ ਕਰਕੇ ਇੰਨਾਂ ਨੂੰ ਡੱਬੀ ਵਿੱਚ ਪਾਓ । ਉਸ ਅਨੁਸਾਰ ਇਸ ਤਰ੍ਹਾਂ ਦੀਆਂ ਕਸਰਤਾਂ ਇੱਛਾ-ਸ਼ਕਤੀ ਨੂੰ ਮਜ਼ਬੂਤ ਬਣਾਉਂਦੀਆਂ ਹਨ ਅਤੇ ਇਹ ਵਧੇਰੇ ਮਹੱਤਵਪੂਰਣ ਅਤੇ ਮੁਸ਼ਕਲ ਚੁਣੌਤੀਆਂ ਦਾ ਸਾਹਮਣਾ ਕਰਨ ਦੇ

**ਮੁਸ਼ਕਲ ਕਦੇ ਵੀ ਆ ਸਕਦੀ ਹੈ :-** ਕਹਾਵਤ ਹੈ - ਜਿੱਥੇ ਚਾਹ ਉੱਥੇ ਰਾਹ । ਇਹ ਕਹਾਵਤ ਪੂਰੀ ਤਰ੍ਹਾਂ ਠੀਕ ਨਹੀਂ । ਭਾਵੇਂ ਤੁਹਾਡੀ ਇੱਛਾ ਸ਼ਕਤੀ ਕਿੰਨੀ ਵੀ ਮਜ਼ਬੂਤ ਹੋਵੇ ਫ਼ਿਰ ਭੀ ਤੁਹਾਨੂੰ ਪੇਸ਼ ਆ ਸਕਣ ਵਾਲੀਆਂ ਔਕੜਾਂ ਅਤੇ ਉਨ੍ਹਾਂ ਨਾਲ ਨਿਪਟਣ ਦੇ ਢੰਗਾਂ ਬਾਰੇ ਅਗਾਊਂ ਸੋਚ ਵਿਚਾਰ ਜ਼ਰੂਰ ਕਰਨੀ ਚਾਹੀਦੀ ਹੈ ।

ਮਨੋਵਿਗਿਆਨ ਦੇ ਪ੍ਰੋਫੈਸਰ ਸ਼ਿਫਮੈਨ ਨੇ ਉਨ੍ਹਾਂ ਵਿਅਕਤੀਆਂ ਦਾ ਅਧਿਐਨ ਕੀਤਾ ਜਿਹੜੇ ਇਕ ਵਾਰ ਤੰਬਾਕੂ-ਨੋਸ਼ੀ ਦੀ ਆਦਤ ਛੱਡ ਦੇਣ ਤੋਂ ਬਾਅਦ ਦੁਬਾਰਾ ਇਸ ਦਾ ਸ਼ਿਕਾਰ ਹੋ ਗਏ। ਉਸਨੇ ਸਿੱਟਾ ਕੱਢਿਆ ਕਿ ਉਨ੍ਹਾਂ ਵਿਚੋਂ ਬਹੁਤਿਆਂ ਨੇ ਕਦੇ ਇਹ ਨਹੀਂ ਸੀ ਸੋਚਿਆ ਕਿ ਇਸ ਆਦਤ ਤੋਂ ਛੁਟਕਾਰਾ ਪਾ ਲੈਣ ਬਾਅਦ ਜੇਕਰ ਉਹਨਾਂ ਦਾ ਸਿਗਰਟ ਪੀਣ ਨੂੰ ਮਨ ਲਲਚਾ ਗਿਆ ਤਾਂ ਉਹ ਕੀ ਕਰਨਗੇ । ਉਨ੍ਹਾ ਆਪਣੀ ਮਜ਼ਬੂਤ ਇੱਛਾ ਸ਼ਕਤੀ ਨਾਲ ਇਹ ਆਦਤ ਛੱਡ ਤਾਂ ਦਿੱਤੀ ਪ੍ਰੰਤੂ ਬਾਅਦ ਵਿੱਚ ਜਦ ਵੀ ਕਿਸੇ ਨੇ ਉਨ੍ਹਾਂ ਨੂੰ ਸਿਗਰਟ ਪੇਸ਼ ਕੀਤੀ ਤਾਂ ਉਹ ਆਪਣੇ ਮਨ ਤੇ ਕਾਬੂ ਨਹੀਂ ਰਖ ਸਕੇ ਅਤੇ ਦੁਬਾਰਾ ਤੰਬਾਕੂਨੋਸ਼ੀ ਦਾ ਸ਼ਿਕਾਰ ਹੋ ਗਏ ।

ਜੇਕਰ ਤੁਸੀਂ ਸ਼ਰਾਬਪੀਣੀ ਛੱਡ ਦਿੱਤੀ ਹੈ ਤਾਂ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਦ ਤੁਹਾਨੂੰ ਕੋਈ ਸ਼ਰਾਬ ਦੀ ਪੇਸ਼ਕਸ਼ ਕਰੇ ਤਾਂ ਕੀ ਜੁਆਬ ਦੇਣਾ ਹੈ। ਕਿਉਂਕਿ ਕਈ ਵਾਰ ਮੌਕੇ ਤੇ ਕੋਈ ਜੁਆਬ ਨਹੀਂ ਸੁਝਦਾ ਤੇ ਤੁਸੀਂ ਕਸੂਤੀ ਸਥਿਤੀ ਵਿੱਚ ਫਸ ਸਕਦੇ ਹੋ । ਜੇਕਰ ਤੁਸੀਂ ਸਵੇਰੇ ਸੈਰ ਕਰਨ ਜਾਣਾ ਹੈ ਤਾਂ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੋ ਮੌਸਮ ਜ਼ਿਆਦਾ ਖਰਾਬ ਹੋਇਆ ਤਾਂ ਤੁਸੀ ਸੈਰ ਦੇ ਬਦਲੇ 'ਚ ਕਿਹੜੀ ਕਸਰਤ ਕਰੋਗੇ ।

**ਯਥਾਰਥ ਮੁਖੀ ਬਣੋ :** ਜਦ ਉਦੇਸ਼ ਬਹੁਤ ਉੱਚਾ ਮਿੱਥ ਲਿਆ ਜਾਵੇ ਤਾਂ ਮਜ਼ਬੂਤ ਤੋਂ ਮਜ਼ਬੂਤ ਇਛਾ-ਸ਼ਕਤੀ ਵੀ ਜੁਆਬ ਦੇ ਜਾਂਦੀ ਹੈ ਅਤੇ ਦੁਬਾਰਾ ਕੋਸ਼ਿਸ਼ ਕਰਨ ਦਾ ਹੌਂਸਲਾ ਨਹੀਂ ਪੈਂਦਾ। ਜੇਕਰ ਤੁਸੀਂ ਤਿੰਨ ਮਹੀਨਿਆਂ ਵਿੱਚ 20 ਕਿਲੋ ਭਾਰ ਘਟਾਉਣ ਜਾਂ ਹਰ ਰੋਜ਼ ਤਿੰਨ ਘੰਟੇ ਕਸਰਤ ਕਰਨ ਕਰਨ ਦਾ ਨਿਸ਼ਾਨਾ ਮਿੱਥ ਬੈਠੇ ਤਾਂ ਹੋ ਸਕਦਾ ਹੈ ਕਿ ਮਜ਼ਬੂਤ ਇੱਛਾ-ਸ਼ਕਤੀ ਦੇ ਬਾਵਜੂਦ ਤੁਹਾਨੂੰ ਨਿਰਾਸ਼ਾ ਦਾ ਮੂੰਹ ਵੇਖਣਾ ਪਏ। ਇਸ ਕਰਕੇ ਇਕ ਉੱਚਾ ਉਦੇਸ਼ ਮਿੱਥਣ ਦੀ ਬਜਾਏ ਛੋਟੇ ਛੋਟੇ ਉਦੇਸ਼ਾਂ ਦੀ ਲੜੀ ਮਿੱਥ ਲੈਣਾ ਵਧੇਰੇ ਠੀਕ ਰਹਿੰਦਾ ਹੈ। ਜੇਕਰ ਤੁਸੀਂ ਕਿਸੇ ਨਿਸ਼ਾਨੇ ਤੇ ਸਤਵੇਂ ਦਿਨ ਪਹੁੰਚਣਾ ਹੈ ਤਾਂ ਇਸ ਨੂੰ ਸੱਤ ਛੋਟੇ ਛੋਟੇ ਉਪ ਨਿਸ਼ਾਨਿਆਂ 'ਚ ਵੰਡ ਲਵੋ । ਤੇ ਹਰ ਰੋਜ਼ ਇਕ ਉਪ ਨਿਸ਼ਾਨਾ ਪੂਰਾ ਕਰੋ ਅਤੇ ਅਗਲੇ ਨਿਸ਼ਾਨੇ ਤੇ ਪਹੁੰਚਣ ਲਈ ਨਵੇਂ ਸਿਰਿਓਂ ਇਰਾਦਾ ਧਾਰ ਲਓ । ਅਜਿਹਾ ਕਰਨ ਨਾਲ ਤੁਹਾਨੂੰ ਹਰ ਰੋਜ਼ ਜਿੱਤ ਦਾ ਅਹਿਸਾਸ ਹੋਵੇਗਾ ਅਤੇ ਤੁਹਾਡੇ ਇਰਾਦੇ 'ਚ ਪਕਿਆਈ ਆਵੇਗੀ ।

**ਤਹੰਮਲ ਰੱਖੋ :** ਮਜ਼ਬੂਤ ਇਰਾਦਾ ਸ਼ਕਤੀ ਰਾਤੋ ਰਾਤ



# ਮਾਨਸਿਕ ਰੋਗੀਆਂ ਪ੍ਰਤੀ ਸਮਾਜ ਦਾ ਜ਼ਾਲਮਾਨਾ ਰਵੱਈਆ

ਡਾ; ਹਰਚੰਦ ਸਿੰਘ ਸਰਹਿੰਦੀ

ਡਾਕਟਰੀ ਜਗਤ ਵਿਚ ਰੋਗੀਆਂ ਨੂੰ ਦੋ ਮੁੱਖ ਵਰਗਾਂ, ਸਰੀਰਕ ਤੇ ਮਾਨਸਿਕ ਰੋਗੀਆਂ ਵਿਚ ਵੰਡਿਆ ਹੋਇਆ ਹੈ ਪਰ ਸਾਡੇ ਸਮਾਜ ਦਾ ਇਹ ਦੁਖਾਂਤ ਰਿਹਾ ਹੈ ਕਿ ਸਾਧਾਰਨ ਮਨੋਵਿਗਿ-ਆਨਕ ਉਲਝਣਾਂ ਤੇ ਮਾਨਸਿਕ ਰੋਗੀਆਂ ਨੂੰ ਇਕਦਮ ਪਾਗਲਾਂ ਦੀ ਸ਼੍ਰੇਣੀ ਵਿੱਚ ਗਿਣਿਆ ਜਾਣ ਲਗਦਾ ਹੈ ।

ਮੌਜੂਦਾ ਸੋਚ ਅਨੁਸਾਰ ਮਾਨਸਿਕ ਰੋਗ, ਜੱਦੀ ਕਾਰਨਾਂ ਤਰੁਟੀਪੂਰਨ ਜੀਨਜ਼ ਦੇ ਸਿੱਟੇ ਵਜੋਂ ਉਪਜਦੇ ਹਨ ਪਰ ਇਨ੍ਹਾਂ

ਪੈਦਾ ਹੋਣ ਵਾਲੀ ਚੀਜ਼ ਨਹੀਂ । ਇਸ ਦਾ ਵਿਕਾਸ ਪੜਾਵਾਰ ਹੁੰਦਾ ਹੈ ਅਤੇ ਇਸ ਵਿਚ ਪਿਛਲਮੋੜੇ ਵੀ ਆਉਂਦੇ ਹਨ। ਉਨ੍ਹਾਂ ਕਾਰਨਾਂ ਦੀ ਨਿਸ਼ਾਨਦੇਹੀ ਕਰੋ ਜਿੰਨਾ ਨੇ ਤੁਹਾਨੂੰ ਪਿੱਛੇ ਮੁੜਨ ਲਈ ਮਜ਼ਬੂਰ ਕੀਤਾ ਅਤੇ ਅਪਣੇ ਯਤਨ ਹੋਰ ਤੇਜ਼ ਕਰ ਦਿਓ ।

ਮੇਰੀ ਇਕ ਦੋਸਤ ਨੇ ਤੰਬਾਕੂਨੋਸ਼ੀ ਦੀ ਆਦਤ ਛੱਡਣ ਦੀ ਕੋਸ਼ਿਸ਼ ਕੀਤੀ ਤੇ ਪਹਿਲੀ ਵਾਰ ਉਹ ਸਫਲ ਨਾ ਹੋ ਸਕੀ। ਅਪਣੀ ਅਸਫਲਤਾ ਦਾ ਵਿਸ਼ਲੇਸ਼ਨ ਕਰਨ ਤੇ ਉਸ ਨੂੰ ਆਪਣੇ ਹੱਥ ਵਿਹਲੇ ਨਹੀਂ ਛੱਡਣੇ ਚਾਹੀਦੇ ਸਨ। ਅਪਣੀ ਦੂਜੀ ਕੋਸ਼ਿਸ਼ ਸਮੇਂ ਉਸ ਨੇ ਬੁਣਾਈ ਦਾ ਸਹਾਰਾ ਲਿਆ । ਜਦ ਵੀ ਉਸ ਦਾ ਮਨ ਸਿਗਰਟ ਸੁਲਗਾਉਣ ਨੂੰ ਕਰਦਾ । ਉਹ ਆਪਣੀਆਂ ਸਲਾਈਆਂ ਤੇ ਪਸ਼ਮ ਕੱਢ ਲੈਂਦੀਂ ਤੇ ਬੁਨਣਾ ਸ਼ੁਰੂ ਕਰ ਦਿੰਦੀ। ਇਕ ਮਹੀਨੇ ਦੇ ਅੰਦਰ ਹੀ ਅਪਣੇ ਪਤੀ ਲਈ ਇਕ ਸਵੈਟਰ ਤਿਆਰ ਕਰਨ ਦੇ ਨਾਲ ਨਾਲ ਉਸਨੇ ਤੰਬਾਕੂਨੋਸ਼ੀ ਨੂੰ ਵੀ ਅਲਵਿਦਾ ਕਹਿ ਦਿੱਤੀ ।

**ਇੱਛਾ ਸ਼ਕਤੀ ਨੂੰ ਢਿੱਲਿਆਂ ਨਾ ਛੱਡੋ :** ਮਜ਼ਬੂਤ ਇੱਛਾ-ਸ਼ਕਤੀ ਹਰ ਸਫਲਤਾ ਤੋਂ ਬਾਅਦ ਹੋਰ ਮਜ਼ਬੂਤ ਹੋ ਜਾਂਦੀ ਹੈ। ਜਦ ਤੁਸੀਂ ਕੋਈ ਫਜ਼ੂਲ ਕੰਮ ਛੱਡਣ ਵਿੱਚ ਸਫਲ ਹੋ ਜਾਂਦੇ ਹੋ ਤਾਂ ਤੁਹਾਡੇ ਵਿੱਚ ਹੋਰ ਵੱਡੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਦਾ ਹੌਸਲਾ ਆ ਜਾਂਦਾ ਹੈ। ਸਫਲਤਾਵਾਂ ਦਾ ਸਿਲਸਿਲਾ ਆਤਮ ਵਿਸ਼ਵਾਸ਼ ਵਿੱਚ ਵਾਧਾ ਕਰਦਾ ਹੈ।

ਰੋਗਾਂ ਨੂੰ ਹੋਰ ਬਹੁਤ ਸਾਰੇ ਕਾਰਨਾਂ ਨਾਲ ਵੀ ਜੋੜਿਆ ਜਾ ਸਕਦਾ ਹੈ ਜਿਵੇਂ ਵਿਗੜੇ ਘਰੇਲੂ ਹਾਲਾਤ, ਨਾ ਸਹਿਣਯੋਗ ਸਮਾਜੀ ਭਾਰ, ਵਿਆਹੁਤਾ ਜੀਵਨ ਵਿਚ ਇਕਸੁਰਤਾ ਦੀ ਘਾਟ, ਕੰਮ ਦੇ ਜ਼ੋਰ ਕਾਰਨ ਖਿਚਾਓ, ਅਸਫਲਤਾ, ਲੰਬੀ ਲਾਇਲਾਜ ਬੀਮਾਰੀ, ਅਚਾਨਕ ਮੁਸੀਬਤ ਕਾਰਨ ਤਣਾਓ ਦੀ ਸਥਿਤੀ ਆਦਿ ।

ਕਈ ਵੇਰ ਤਾਂ ਛੋਟੇ-ਛੋਟੇ ਮਹੱਤਵਹੀਣ ਘਰੇਲੂ ਝਗੜੇ ਹੀ ਮਾਨਸਿਕ ਰੋਗਾਂ ਦਾ ਕਾਰਨ ਹੋ ਨਿਬੜਦੇ ਹਨ । ਇਸ ਸਬੰਧ ਵਿਚ ਕੁਝ ਉਦਾਹਰਣਾਂ ਪੇਸ ਹਨ : ਕਈ ਵੇਰ ਬਹੂ ਨੂੰ ਸਹੁਰੇ ਘਰ ਲੋੜੀਂਦਾ ਮਾਣ ਨਹੀਂ ਮਿਲਦਾ । ਪਤੀ, ਸੱਸ, ਸਹੁਰਾ ਤੇ ਨਣਾਨ ਸਭ ਦੁਰਾਕਰਦੇ ਹਨ । ਉਸ ਵਿਚਾਰੀ ਨੂੰ ਕੰਮੀਆਂ ਵਾਂਗ ਘਰ ਵਿਚ ਗੋਲ-ਪੁਣਾ ਕਰਨਾ ਪੈਂਦਾ ਹੈ । ਉਸ ਦੀ ਰੁਲੀ ਜਿੰਦਗੀ, ਉਸ ਨੂੰ ਜੇ ਪਾਗਲ ਨਹੀਂ ਤਾਂ ਮਾਨਨਿਕ ਰੋਗੀ ਜਰੂਰ ਬਣਾ ਦਿੰਦੀ ਹੈ। ਇਸੇ ਤਰ੍ਹਾਂ ਜੇ ਪਤੀ, ਪਤਨੀ ਦਾ ਪੱਖ ਪੂਰਨ ਲਗ ਜਾਵੇ ਤਾਂ ਉਸ ਦੀ ਮਾਂ (ਬਹੂ ਦੀ ਸੱਸ) ਇਕ ਮਾਨਸਿਕ ਰੋਗੀ ਦਾ ਰੂਪ ਧਾਰਨ ਕਰ ਸਕਦੀ ਹੈ । ਔਰਤਾਂ ਵਿਚ ਮਾਂ ਬਣਨ ਦੀ ਲਾਲਸਾ ਬਹੁਤ ਪ੍ਰਬਲ ਹੁੰਦੀ ਹੈ । ਦੇਖਿਆ ਗਿਆ ਹੈ ਕਿ ਔਲਾਦਹੀਣ ਔਰਤਾਂ ਸਮਾਂ ਪਾ ਕੇ ਮਾਨਸਿਕ ਸੰਤੁਲਣ ਗੁਆ ਬੈਠਦੀਆਂ ਹਨ । ਸਾਡੇ ਸਮਾਜ ਦੀਆਂ ਕੁਝ ਗਲਤ ਕਦਰਾਂ-ਕੀਮਤਾਂ ਵੀ ਮਾਨ-ਸਿਕ ਰੋਗਾਂ ਨੂੰ ਜਨਮ ਦਿੰਦੀਆਂ ਹਨ, ਜਿਵੇਂ ਮੁੰਡੇ ਦੀ ਉਡੀਕ ਵਿਚ ਕੁੜੀਆਂ ਦੀ ਕਤਾਰ ਲਗ ਜਾਣਾ ਸਬੰਧਤ ਜੋੜੇ ਲਈ ਮਾਨਸਿਕ ਪੀੜਾ ਦਾ ਕਾਰਨ ਬਣਦਾ ਹੈ ।

ਅਮਰੀਕਾ ਦੇ ਇਕ ਰਸਾਲੇ 'Psychology Today' ਨੇ ਮਨੋਵਿਗਿਆਨ ਸਬੰਧੀ 15 ਸਾਲ ਦੀ ਖੋਜ ਤੋਂ ਪ੍ਰਾਪਤ ਜਾਣਕਾਰੀ ਦਾ ਵੇਰਵੇ ਸਹਿਤ ਜ਼ਿਕਰ ਕੀਤਾ ਹੈ। ਯੂਨੀਵਰਸਿਟੀ ਆਫ ਲੋਵਾ ਦੇ 30 ਲਿਖਾਰੀਆਂ 'ਤੇ ਆਧਾਰਿਤ ਇਸ ਖੋਜ ਤੋਂ ਇਕ ਹੈਰਾਨੀਜਨਕ ਤੱਥ ਉਭਰ ਕੇ ਸਾਹਮਣੇ

ਆਇਆ ਹੈ ਕਿ ਪਾਗਲਪਣ ਅਤੇ ਕਲਾਤਮਕ ਸਿਰਜਨ-ਸ਼ੀਲਤਾ ਦਾ ਆਪਸ ਵਿਚ ਸਬੰਧ ਹੈ। ਇਸ ਖੋਜ ਤੋਂ ਇਹ ਵੀ ਪਤਾ ਲੱਗਾ ਹੈ ਕਿ ਲਿਖਾਰੀਆਂ ਵਿਚੋਂ 43 ਪ੍ਰਤੀਸ਼ਤ ਵਿਚ ਸ਼ੁਦਾਅਪੂਰਨ (ਖ਼ਬਤੀ) ਉਦਾਸੀ ਦੇ ਲੱਛਣ ਮੌਜੂਦ ਸਨ। 15 ਸਾਲ ਦੇ ਇਸ ਅਧਿਐਨ ਦੌਰਾਨ, 30 ਲਿਖਾਰੀਆਂ ਵਿਚੋਂ ਦੋ ਨੇ ਆਤਮਘਾਤ ਕਰ ਲਿਆ ਸੀ। ਦੂਸਰਾ, ਆਰਥਿਕ ਤੇ ਸਮਾਜਿਕ ਪੱਖੋਂ ਉਚ ਵਰਗ ਦੇ ਲੋਕ, ਮਨੋਵਿਗਿਆਨਕ ਉਲਝਣਾਂ ਦਾ ਵੱਧ ਸ਼ਿਕਾਰ ਹੁੰਦੇ ਹਨ। ਡਾਕਟਰੀ ਦੀ ਪ੍ਰੈਕਟਿਸ ਵਾਲੇ ਇਸ ਸਚਾਈ ਤੋਂ ਭਲੀਭਾਂਤ ਵਾਕਿਫ ਹਨ ਕਿ ਉਨ੍ਹਾਂ ਪਾਸ ਇਲਾਜ ਲਈ ਆਉਣ ਵਾਲੇ 15 ਤੋਂ 25% ਮਰੀਜ਼ ਮਾਨਸਿਕ ਉਲਝਣਾਂ ਜਾਂ ਮਾਨਸਿਕ ਰੋਗਾਂ ਨਾਲ ਪੀੜਤ ਹੁੰਦੇ ਹਨ; ਫਿਰ ਵੀ ਉਨ੍ਹਾਂ ਮਰੀਜ਼ਾਂ ਨੂੰ ਮਾਨਸਿਕ ਰੋਗਾਂ ਦੇ ਖੇਤਰ ਵਿਚ ਕੰਮ ਕਰਨ ਵਾਲੇ ਡਾਕਟਰਾਂ ਪਾਸ ਪਹੁੰਚ ਕਰਨ ਦੀ ਘੱਟ ਹੀ ਸਲਾਹ ਦਿੰਦੇ ਹਨ। ਵੈਸੇ ਅਜਿਹਾ ਰਵੱਈਆ ਡਾਕਟਰੀ ਕਿੱਤੇ ਦੀ ਨਿਯਮਾਵਲੀ ਦੀ ਘੋਰ ਉਲੰਘਣਾ ਹੈ।

ਅਗਿਆਨਤਾ, ਅੰਧ-ਵਿਸ਼ਵਾਸ, ਵਹਿਮਾਂ, ਭਰਮਾਂ ਤੇ ਪਾਖੰਡਾਂ ਦੀ ਦਲਦਲ ਵਿਚ ਧਸੀ ਭਾਰਤੀ ਜਨਤਾ ਤਾਂ ਹਾਲੇ ਇਹ ਵੀ ਘੱਟ ਹੀ ਜਾਣਦੀ ਹੈ ਕਿ ਮਾਨਸਿਕ ਰੋਗਾਂ ਦੇ ਇਲਾਜ ਲਈ ਮਨੋਰੋਗ ਵਿਸ਼ੇਸ਼ੱਗ (ਮਨੋਚਿਕਿਤਸਕ) ਕੋਲ ਪਹੁੰਚ ਕਰਨੀ ਚਾਹੀਦੀ ਹੈ ਜਦੋਂ ਕਿ ਇਹਨਾਂ ਰੋਗਾਂ ਦੇ ਇਲਾਜ ਲਈ ਅਕਸਰ 'ਸਿਆਣਿਆਂ' ਕੋਲ ਪਹੁੰਚ ਕੀਤੀ ਜਾਂਦੀ ਹੈ।

ਰਾਸ਼ਟਰੀ ਮਾਨਸਿਕ ਸਿਹਤ ਸੰਸਥਾ, ਬੰਗਲੌਰ ਦੇ ਇਕ ਸਰਵੇਖਣ ਅਨੁਸਾਰ ਭਾਰਤ ਵਿਚ ਇਸ ਸਮੇਂ 1 ਕਰੋੜ 40 ਲੱਖ ਵਿਅਕਤੀ ਗੰਭੀਰ ਰੂਪ ਵਿਚ ਮਾਨਸਿਕ ਰੋਗਾਂ ਦੀ ਜਕੜ ਵਿਚ ਹਨ ਪਰ ਦੇਸ਼ ਵਿਚ ਅਜਿਹੇ ਰੋਗੀਆਂ ਦੇ ਇਲਾਜ ਲਈ ਕੇਵਲ 43 ਸ਼ਰਨ ਘਰ (ਪਾਗਲਖਾਨੇ) ਹਨ, ਜਿੱਥੇ ਕੁੱਲ ਮਿਲਾ ਕੇ 20,000 ਬਿਸਤਰਿਆਂ ਦਾ ਪ੍ਰਬੰਧ ਹੈ। ਜੇ ਹਿਸਾਬ ਲਾਈਏ ਤਾਂ 36,000 ਦੀ ਆਬਾਦੀ ਦੇ ਹਿੱਸੇ ਇਕ ਬਿਸਤਰ ਆਉਂਦਾ ਹੈ ਅਤੇ 10 ਲੱਖ ਦੀ ਆਬਾਦੀ ਪਿੱਛੇ ਇਕ ਯੋਗਤਾ ਪ੍ਰਾਪਤ ਮਨੋਚਿਕਿਤਸਕ ਹੈ।

ਇਨ੍ਹਾਂ ਗਿਣਤੀ ਦੇ ਪਾਗਲਖਾਨਿਆਂ ਦਾ ਪ੍ਰਬੰਧ ਵੀ ਅਸੰਤੋਖਜਨਕ ਹੈ। ਉਥੇ ਮਨੁੱਖੀ ਕਦਰਾ ਕੀਮਤਾਂ ਨੂੰ ਛਿੱਕੇ ਟੰਗ ਕੇ ਮੰਦਭਾਗੇ ਮਰੀਜ਼ਾਂ ਨਾਲ ਅਣਮਨੁੱਖੀ ਵਿਵਹਾਰ ਕੀਤਾ ਜਾਂਦਾ ਹੈ। ਕਈ ਪਾਗਲਖਾਨੇ, ਧਰਤੀ 'ਤੇ ਨਰਕ ਦਾ ਨਮੂਨਾਂ ਪੇਸ਼ ਕਰਦੇ ਹਨ। ਇਸ ਦੀ ਇਕ ਤਾਜ਼ਾ ਮਿਸਾਲ ਮੌਜੂਦ ਹੈ, ਰਾਂਚੀ ਦੇ ਪਾਗਲਖਾਨੇ ਵਿਖੇ ਦੋ ਸਾਲਾਂ ਦੇ ਅਰਸੇ ਦੌਰਾਨ 300 ਮਰੀਜ਼ਾਂ ਦੀ ਮੌਤ ਹੋ ਜਾਣਾ। ਇਹ ਅਫਸੋਸ-ਨਾਕ ਤੇ ਪ੍ਰਬੰਧਕੀ ਅਮਲੇ ਲਈ ਸ਼ਰਮ ਦੀ ਗੱਲ ਹੈ। ਲਗਭਗ ਸਾਰੀਆਂ ਮੌਤਾਂ ਸਹੀ ਖੁਰਾਕ ਨਾ ਮਿਲਣ, ਸਰੀਰ ਵਿਚ ਲਹੂ ਦੀ ਘਾਟ, ਦੁਰਬਲਤਾ (ਕਮਜ਼ੋਰੀ) ਜਾਂ ਮਰੀਜ਼ਾਂ ਵਲੋਂ ਖੁਰਾਕ ਨਾ ਖਾਣ ਕਾਰਨ ਵਾਪਰੀਆਂ।

ਪਾਗਲਖਾਨਿਆਂ ਵਿਚ ਅੱਜ ਵੀ ਖੁਰਾਕੀ ਅਲਾਉਂਸ ਪ੍ਰਤੀ ਮਰੀਜ਼ ਪ੍ਰਤੀ ਦਿਨ ਕੇਵਲ ਤਿੰਨ ਰੁਪਏ ਹੈ ਪਰ ਇਹ ਰਕਮ ਵੀ ਈਮਾਨਦਾਰੀ ਨਾਲ ਇਨ੍ਹਾਂ ਮਰੀਜ਼ਾਂ 'ਤੇ ਖਰਚ ਨਹੀਂ ਕੀਤੀ ਜਾਂਦੀ। ਪਾਗਲਖਾਨਿਆਂ ਦਾ ਸਮੁੱਚਾ ਪ੍ਰਬੰਧ ਮਨੋਰੋਗੀਆਂ ਪ੍ਰਤੀ ਸਾਡੀ ਅਣਗਹਿਲੀ ਦਾ ਖੁੱਲ੍ਹ ਕੇ ਮੁਜ਼ਾਹਰਾ ਕਰਦਾ ਹੈ।

ਮਾਨਸਿਕ ਰੋਗੀਆਂ ਪ੍ਰਤੀ ਸੰਨ 1[illegible]2 ਦੇ ਪਾਗਲਪਨ ਕਾਨੂੰਨ ਦੀ ਥਾਂ ਹੁਣ 1986 ਦੇ ਨਵੇਂ ਕਾਨੂੰਨ ਨੇ ਲੈ ਲਈ ਹੈ। ਪਰ ਇਹ ਕਾਨੂੰਨ ਵੀ ਮਾਨਸਿਕ ਰੋਗੀਆਂ ਨਾਲ ਪੂਰਾ ਨਿਆਂ ਨਹੀਂ ਕਰਦਾ। ਇਸ ਵਿਚ ਕਈ ਤਰੁਟੀਆਂ ਤੇ ਭਾਸ਼ਾ ਅਸਪਸ਼ਟ ਹੈ। ਇਹ ਐਕਟ, ਮਾਨਸਿਕ ਰੋਗਾਂ ਦੀਆਂ ਵੱਖ ਵੱਖ ਕਿਸਮਾਂ ਨੂੰ ਮਾਨਤਾ ਨਹੀਂ ਦਿੰਦਾ ਅਤੇ ਮਾਨਸਿਕ ਰੋਗਾਂ ਨੂੰ ਇਕ ਸਮੱਸਿਆ ਦੇ ਤੌਰ 'ਤੇ ਹੀ ਪਛਾਣਿਆਂ ਗਿਆ ਹੈ, ਜਦੋਂ ਕਿ ਇਸ ਨੂੰ ਇਲਾਜ਼ ਤੇ ਹਮਦਰਦੀ ਦੇ ਨਜ਼ਰੀਏ ਤੋਂ ਸਵੀਕਾਰ ਕੀਤਾ ਜਾਣਾ ਚਾਹੀਦਾ ਸੀ।

ਨਵੇਂ ਕਾਨੂੰਨ ਵਿਚ ਮਾਨਸਿਕ ਰੋਗੀ ਦੀ ਪਰਿਭਾਸ਼ਾ, ਇਸ ਤਰ੍ਹਾਂ ਬਿਆਨ ਕੀਤੀ ਗਈ ਹੈ means a person who is in need of treatment by reason of any mental disorder other than mental



retardation" ਭਾਵ, ਇਕ ਵਿਅਕਤੀ ਜਿਸ ਨੂੰ ਸੂਝਵਾਨ ਹੋਣ ਦੇ ਰਾਹ 'ਚ ਰੁਕਾਵਟ ਤੋਂ ਬਿਨਾਂ ਕਿਸੇ ਮਾਨਸਿਕ ਗੜਬੜੀ ਕਾਰਨ ਇਲਾਜ ਦੀ ਲੋੜ ਹੈ।

ਇੰਝ ਮਹਿਸੂਸ ਹੁੰਦਾ ਹੈ ਜਿਵੇਂ ਪਾਗਲਾਂ ਦੇ ਮਸਲੇ ਨੂੰ ਕਦੇ ਵੀ ਗੰਭੀਰਤਾ ਨਾਲ ਨਾ ਵਿਚਾਰਿਆ ਗਿਆ ਹੋਵੇ। ਪਾਗਲਾਂ ਨਾਲ ਮਨੁੱਖ ਦੇ ਅਤਿਆਚਾਰ ਦੀ ਇਕ ਦਰਦਨਾਕ ਤੇ ਘਿਣਾਉਣੀ ਘਟਨਾ ਇਤਿਹਾਸ ਦੇ ਪੰਨਿਆਂ ਤੇ ਮੌਜੂਦ ਹੈ ਜੋ ਮਨੁੱਖਤਾ ਨੂੰ ਸਦਾ ਚਿੜਾਉਂਦੀ ਰਹੇਗੀ। ਵਿਸ਼ਵ ਯੁੱਧ ਦੌਰਾਨ (ਸੰਨ 1940-41) ਨਾਜ਼ੀ ਹਕੂਮਤ ਨੇ ਮਾਨਸਿਕ ਰੋਗੀਆਂ ਨੂੰ 'ਸੌਖੀ ਮੌਤ' ਮਾਰਨ ਦੀ ਇਕ ਮੁਹਿੰਮ (Nazi euthanasia Campaign) ਚਲਾਈ ਸੀ। ਸਰਕਾਰੀ ਅੰਕੜੇ ਦਸਦੇ ਹਨ ਕਿ ਪਾਗਲਖਾਨਿਆਂ ਵਿਚ ਭਰਤੀ 70,273 ਮਰੀਜ਼ਾਂ ਨੂੰ ਇਸ ਮੁਹਿੰਮ ਦੌਰਾਨ ਸਦਾ ਦੀ ਨੀਂਦ ਸੁਲਾ ਦਿੱਤਾ ਸੀ। ਨਾਜ਼ੀ ਹਕੂਮਤ ਦਾ ਕਾਨੂੰਨ ਅਜਿਹੇ ਕਤਲਾਂ ਨੂੰ ਜਾਇਜ਼ ਕਰਾਰ ਦਿੰਦਾ ਸੀ।

ਅੱਜ ਵੀ ਭਾਰਤ ਦੇ ਸ਼ਰਨ ਘਰਾਂ ਵਿਚ ਮਰੀਜ਼ਾਂ ਨੂੰ ਅੰਧਾਧੁੰਦ ਬਿਜ਼ਲੀ ਦੇ ਝਟਕੇ (Electric shock treatment) ਦਿੱਤੇ ਜਾਂਦੇ ਹਨ ਜਿਸ ਕਾਰਨ ਮਰੀਜ ਅੱਧੀ ਯਾਦਦਾਸ਼ਤ ਗੁਆ ਬੈਠਦਾ ਹੈ। ਇਸੇ ਤਰ੍ਹਾਂ ਦਵਾਈਆਂ ਦੀ 'ਥੋਕ ਵਰਤੋਂ' ਮਾਨਸਿਕ ਰੋਗੀਆਂ ਦੇ ਹਿੱਤ ਵਿਚ ਕਾਰਗਰ ਸਿੱਧ ਨਹੀਂ ਹੁੰਦੀ। ਉਲਟਾ, ਇਸ ਤਰ੍ਹਾਂ ਦਾ ਨਿਰਪਛਾਣ ਇਲਾਜ ਨੁਕਸਾਨਦੇਹ ਸਾਬਤ ਹੁੰਦਾ ਹੈ।

ਮਾਨਸਿਕ ਰੋਗਿਆਂ ਸਬੰਧੀ ਭਾਰਤੀ ਸਮਾਜ਼ ਦੀ ਸੋਚਣੀ ਅੱਜ ਵੀ ਭੂਤ-ਪ੍ਰੇਤਾਂ ਦੇ ਚੱਕਰ ਵਿਚ ਉਲਝ ਕੇ ਰਹਿ ਗਈ ਹੈ। ਇਸ ਸਥਿਤੀ ਦਾ ਨਜਾਇਜ ਫਾਇਦਾ ਉਠਾਉਂਦਿਆਂ ਸਮਾਜ ਦੇ ਕੁਝ ਚਾਲਾਕ ਵਿਅਕਤੀ 'ਸਿਆਣਿਆਂ' ਦੇ ਨਾਂ ਹੇਠ ਭੋਲੇ-ਭਾਲੇ ਲੋਕਾਂ ਨੂੰ ਗੁਮਰਾਹ ਕਰ ਕੇ ਆਪਣਾ ਤੋਰੀ 'ਫੁਲਕਾ' ਚਲਾ ਰਹੇ ਹਨ। ਇਨ੍ਹਾਂ 'ਸਿਆਣਿਆਂ' ਜਾਂ ਸਾਧੂਆਂ ਸਬੰਧੀ ਸ੍ਰੀ ਰਬਿੰਦਰ ਨਾਥ ਟੈਗੋਰ ਦੇ ਸ਼ਬਦ ਕਿੰਨੇ ਭਾਵਪੂਰਤ ਹਨ।

"ਸਾਧੂਆਂ ਅਤੇ ਆਮ ਲੋਕਾਂ ਵਿਚ ਇਹੀ ਫ਼ਰਕ ਹੈ ਕਿ ਸਾਧੂ ਚਾਲਾਕ ਹੁੰਦੇ ਹਨ ਤੇ ਆਮ ਲੋਕ ਸਾਧਾਰਨ ਵਿਚਾਰਾਂ ਵਾਲੇ।"

ਔਰਤਾਂ ਖਾਸ ਕਰ ਜਵਾਨ ਲੜਕੀਆਂ ਵਿਚ ਬੇਕਾਬੂ ਜੋਸ਼ ਦੇ ਦੌਰੇ ਪੈਣਾ (ਹਿਸਟੀਰੀਆ - Hysteria) ਇਕ ਸਾਧਾਰਨ ਰੋਗ ਹੈ ਪਰ ਇਸ ਨੂੰ ਵੀ ਅਕਸਰ ਭੂਤ-ਪ੍ਰੇਤਾਂ ਦੀ ਕਸਰ ਹੋਣ ਨਾਲ ਹੀ ਜੋੜ ਕੇ ਦੇਖਿਆ ਜਾਂਦਾ ਹੈ ਅਤੇ 'ਸਿਆਣਿਆਂ' ਵਲੋਂ ਇਲਾਜ ਕਰਵਾਉਣ ਨੂੰ ਤਰਜੀਹ ਦਿੱਤੀ ਜਾਂਦੀ ਹੈ। ਮਰਦ ਵੀ ਇਸ ਰੋਗ ਦਾ ਸ਼ਿਕਾਰ ਹੋ ਸਕਦੇ ਹਨ।

ਮਾਨਸਿਕ ਰੋਗੀਆਂ ਨੂੰ ਕਈ 'ਸਿਆਣਿਆਂ' ਵਲੋਂ 'ਇਲਾਜ' ਦੌਰਾਨ ਬਿਨਾਂ ਵਜ੍ਹਾ ਅਣਮਨੁੱਖੀ ਤਸੀਹੇ ਦਿੱਤੇ ਜਾਂਦੇ ਹਨ, ਸਰਕਾਰ ਚੁੱਪ ਹੈ ਜਿਵੇਂ ਇਨ੍ਹਾਂ 'ਸਿਆਣਿਆਂ' ਨੇ ਸਰਕਾਰ ਪਾਸੋਂ ਇਨ੍ਹਾਂ ਰੋਗੀਆਂ ਨਾਲ ਇਸ ਤਰਾਂ ਦਾ ਵਿਵਹਾਰ ਕਰਨ ਦਾ ਪਰਮਿਟ ਲੈ ਰਖਿਆ ਹੈ।

ਇਸ ਸਬੰਧ ਵਿਚ ਸਮਾਜ ਦੀਆਂ ਅੱਖਾਂ ਖੋਲ੍ਹਣ ਲਈ ਇਕ-ਦੋ ਮਿਸਾਲਾਂ ਪੇਸ਼ ਹਨ:

ਅਹਿਮਦਾਬਾਦ ਤੋਂ 160 ਕਿਲੋਮੀਟਰ ਦੱਖਣ-ਪੱਛਮ ਵੱਲ ਸਾਰੰਗਪੁਰ ਦੇ ਸਥਾਨ 'ਤੇ ਇਕ ਹਨੂੰਮਾਨ ਮੰਦਰ ਹੈ ਜਿਥੇ ਲਗਭਗ ਪਿਛਲੇ 150 ਸਾਲ ਤੋਂ ਲੋਕੀ ਮਾਨਸਿਕ ਰੋਗੀਆਂ ਨੂੰ ਉਥੋਂ ਦੇ ਪੁਜਾਰੀ ਪਾਸੋਂ ਡੰਡੇ ਨਾਲ ਸ਼ਰੇਆਮ ਮਾਰ-ਕੁਟਾਈ ਕਰਵਾਉਣ ਲਈ ਲਿਆਉਂਦੇ ਹਨ। ਲੋਕਾਂ ਤੇ ਪੁਜਾਰੀ ਵਲੋਂ ਦਲੀਲ ਇਹ ਦਿੱਤੀ ਜਾਂਦੀ ਹੈ ਕਿ ਮਾਰ-ਕੁਟਾਈ ਦੀ ਸੱਟ ਸਬੰਧਤ ਵਿਅਕਤੀ ਨੂੰ 'ਚਿੰਬੜੀ ਹੋਈ ਬਲਾਅ' ਨੂੰ ਲਗਦੀ ਹੈ। ਕਈ ਮੰਦਭਾਗੇ ਮਰੀਜ ਤਸੀਹਿਆਂ ਦੀ ਤਾਬ ਨਾਂ ਝਲਦੇ ਹੋਏ ਰੱਬ ਨੂੰ ਪਿਆਰੇ ਹੋ ਜਾਂਦੇ ਹਨ ਪਰ ਮਜਾਲ ਹੈ ਕਿ ਸਰਕਾਰ ਦੇ ਕੰਨਾਂ 'ਤੇ ਜੂੰ ਤਕ ਵੀ ਸਰਕਦੀ ਹੋਵੇ। ਇਸੇ ਤਰਾਂ ਦੀ ਕਾਰਵਾਈ ਅਹਿਮਦਾਬਾਦ ਤੋਂ 195 ਕਿਲੋਮੀਟਰ ਦੂਰ ਊਨਾਵਾ (ਗੁਜਰਾਤ) ਦੇ ਸਥਾਨ 'ਤੇ ਮੀਰਾ ਦਾਤਾ ਦੀ ਦਰਗਾਹ 'ਤੇ ਦੁਹਰਾਈ ਜਾਂਦੀ ਹੈ।

ਅੱਜ ਦੇ ਵਿਗਿਆਨਕ ਯੁੱਗ ਵਿਚ ਮਾਨਸਿਕ ਰੋਗਾਂ ਦੇ ਇਲਾਜ ਲਈ ਮਨੋਚਿਕਿਤਸਕ (PSYCHIATRIST) ਕੋਲ ਹੀ ਪਹੁੰਚ ਕਰਨੀ ਚਾਹੀਦੀ ਹੈ।

ਸਧਾਰਨ ਮਾਨਸਿਕ ਰੋਗੀਆਂ ਦਾ ਇਲਾਜ ਸਮਾਜ 'ਚ ਰਹਿੰਦਿਆਂ ਘਰ ਰੱਖ ਕੇ ਹੀ ਕਰਨਾ ਚਾਹੀਦਾ ਹੈ। ਬੇਕਾਬੂ ਤੇ ਹਿੰਸਾ 'ਤੇ ਉਤਾਰੂ ਮਰੀਜ਼ਾਂ ਨੂੰ ਹੀ ਪਾਗਲਖਾਨਿਆਂ ਵਿਚ ਭਰਤੀ ਕਰਵਾਉਣਾ ਚਾਹੀਦਾ ਹੈ।

ਹਰ ਵਿਅਕਤੀ ਕਿਸੇ ਨਾ ਕਿਸੇ ਸਮੇਂ ਆਰਜ਼ੀ ਪਾਗਲ

# ਮਿੰਨੀ ਕਹਾਣੀਆਂ –

## ਪਾਖੰਡ

**—ਅਵਤਾਰ ਸਿੰਘ ਬਿਲਿੰਗ**

"ਜੰਤਰ, ਮੰਤਰ, ਤੰਤਰ ਅਤੇ ਜੋਤਿਸ਼—ਇਹ ਸਭ ਬਕਵਾਸ ਐ, ਮੁੰਡਿਓ, ਨਿਰਾ ਪਾਖ਼ੰਡ।"

"ਸਰ, ਗੁਪਤ ਕਾਲ 'ਚ ਤਾਂ ਜੋਤਿਸ਼ ਵਿਦਿਆ ਸਕੂਲਾਂ 'ਚ ਪੜ੍ਹਾਈ ਜਾਂਦੀ ਸੀ ?"

"ਫੇਰ ਕੀ ਹੋਇਆ ? ਸਕੂਲਾਂ 'ਚ ਊਲ ਜਲੂਲ ਕਿਹੜਾ ਨਹੀਂ ਪੜ੍ਹਾਇਆ ਜਾਂਦਾ ?"

"ਪ੍ਰੋਫੈਸਰ ਦੇ ਹਵਾ 'ਚ ਉੱਠੇ ਹੱਥ ਦੀ ਪਹਿਲੀ ਉਂਗਲੀ 'ਚ ਪੁਖਰਾਜ ਪਹਿਨਿਆ ਸੀ ਅਤੇ ਚੌਥੀ ਵਿਚ ਮੋਤੀ।

---

ਪਣ ਦੀ ਸਥਿਤੀ ਵਿਚ ਹੁੰਦਾ ਹੈ, ਜਿਵੇਂ ਇਹ ਕਹਿਣਾ ਦਰੁਸਤ ਹੈ ਕਿ ਹਰ ਆਦਮੀ ਕਤਲ ਕਰਨ ਸਮੇਂ ਪਾਗਲ ਹੁੰਦਾ ਹੈ। ਬੇਸ਼ੱਕ ਕਾਨੂੰਨੀ ਦ੍ਰਿਸ਼ਟੀ ਤੋਂ ਉਸਨੂੰ ਉਸ ਸਮੇਂ ਪਾਗਲ ਨਹੀਂ ਮੰਨਿਆ ਜਾਂਦਾ। ਲਾਰਡ ਬਰਾਮਵੇਲ ਦਾ ਕਥਨ ਹੈ ਕਿ ਇਕ ਪਾਗਲ ਨੂੰ ਫੌਜਦਾਰੀ ਕਾਨੂੰਨ ਦਾ ਡਰ ਜਾਂ ਭੈਅ ਮਹਿਸੂਸ ਨਹੀਂ ਹੁੰਦਾ।

ਯਾਦ ਰੱਖਿਆ ਜਾਵੇ ਕਿ ਹਰ ਵਿਅਕਤੀ ਜ਼ਿੰਦਗੀ ਵਿਚ ਚਿੰਤਾ, ਬੇਦਿਲੀ, ਉਦਾਸੀ, ਦੁੱਖ, ਰੰਜ, ਦੁਸ਼ਮਣੀ, ਕਰੋਧ ਤੇ ਬਦਲੇ ਦੀ ਭਾਵਨਾ ਨਾਲ ਕਿਸੇ ਨਾ ਕਿਸੇ ਸਮੇਂ ਮਾਨਸਿਕ ਤੌਰ 'ਤੇ ਜ਼ਰੂਰ ਪੀੜਤ ਹੁੰਦਾ ਹੈ ਅਤੇ ਆਤਮਘਾਤੀ ਪ੍ਰਵਿਰਤੀਆਂ ਵੀ ਕਦੇ ਨਾ ਕਦੇ ਉਛਾਲਾ ਦਿੰਦੀਆਂ ਹਨ।

ਮਾਨਸਿਕ ਰੋਗੀਆਂ ਪ੍ਰਤੀ ਸਾਡਾ ਰਵੱਈਆ ਪਿਆਰ ਤੇ ਹਮਦਰਦੀ ਵਾਲਾ ਹੋਣਾ ਚਾਹੀਦਾ ਹੈ। ਇਨ੍ਹਾਂ ਨੂੰ ਨਫਰਤ ਦੀ ਨਿਗਾਹ ਨਾਲ ਦੇਖਣਾ ਘਟੀਆ ਸੋਚਣੀ ਦਾ ਪ੍ਰਤੀਕ ਅਤੇ ਮਨੁੱਖਤਾ ਤੋਂ ਗਿਰੀ ਹੋਈ ਗੱਲ ਹੈ।

ਬੁੱਧੀਜੀਵੀਆਂ ਤੇ ਲਿਖਾਰੀਆਂ ਨੂੰ ਮਾਨਸਿਕ ਰੋਗੀਆਂ ਨਾਲ ਹੋ ਰਹੇ ਅਤਿਆਚਾਰ ਵਿਰੁੱਧ ਲੋਕ ਰਾਏ ਤਿਆਰ ਕਰਨ ਲਈ ਦੱਬ ਕੇ 'ਡੂੰਘੀ' ਕਲਮ ਵਾਹੁਣੀ ਚਾਹੀਦੀ ਹੈ। ਸਰਕਾਰ ਨੂੰ ਵੀ ਇਨਸਾਨੀ ਕਦਰਾਂ ਕੀਮਤਾਂ ਦੀ ਪਛਾਣ ਕਰਦਿਆਂ, ਕਾਨੂੰਨ ਦੇ 'ਫੌਲਾਦੀ' ਪੰਜਿਆਂ ਨੂੰ ਹਰਕਤ ਵਿਚ ਲਿਆਉਣਾ ਚਾਹੀਦਾ ਹੈ।

## ਸਰਾਪੇ ਹੋਏ

**—ਅਨਿਲ ਲਹਿਰੀ**

ਭਗਵੇਂ ਕਪੜੇ ਸਿਰ ਉੱਤੇ ਝੂਲਦਾ ਹੋਇਆ ਮੋਰ ਦੇ ਖੰਭਾਂ ਦਾ ਮੁਕਟ, ਹੱਥ ਵਿਚ ਪਿੱਤਲ ਦੀ ਘੰਟੀ।

"ਭੰਮ ਭੋਲੇ ਭੰਡਾਰ ਭਰੇਂਗੇ।" ਕਹਿੰਦਿਆਂ ਹੀ ਉਸਨੇ ਦਰਵਾਜ਼ੇ ਮੂਹਰੇ ਆ ਅਲਖ ਜਗਾਈ।

ਮੈਂ ਜਿਵੇਂ ਹੀ ਦਰਵਾਜ਼ੇ ਵਿਚੋਂ ਝਾਤੀ ਮਾਰੀ ਉਸਨੇ ਇਕ ਰੁਪਏ ਦਾ ਸਵਾਲ ਕਰ ਦਿੱਤਾ। ਅਚਾਨਕ ਹੀ ਮੇਰਾ ਹੱਥ ਜੇਬ ਵਿਚ ਚਲਾ ਗਿਆ ਤੇ ਇਕ ਰੁਪਏ ਦਾ ਨੋਟ ਉਸ ਵੱਲ ਵਧਾ ਦਿੱਤਾ।

"ਭਗਤਾ ਇਸ ਘੰਟੀ ਮੇਂ ਰੱਖ ਦੋ।" ਉਸ ਸਾਧੂ ਨੇ ਫੁਰਮਾਇਆ।

"ਕਿਉਂ ਬਾਬਾ ਜੀ ਹੱਥ ਨਾਲ ਕਿਉਂ ਨਹੀਂ ਫੜ ਲੈਂਦੇ ਪੈਸੇ।" ਮੈਂ ਉਤਸੁਕਤਾ ਨਾਲ ਪੁਛਿਆ।

"ਭਗਤਾ ਅਗਰ ਹਮ ਮਾਇਆ ਕੋ ਹਾਥ ਲਗਾਏਂਗੇ ਤੋ ਸ਼ਿਵਜੀ ਹਮ ਸੇ ਨਰਾਜ਼ ਹੋ ਜਾਏਂਗੇ ਔਰ ਹਮੇਂ ਸਰਾਪ ਦੇਂਗੇ।"

ਇੰਨਾ ਸੁਣਦਿਆਂ ਹੀ ਮੈਂ ਨੋਟ ਵਾਪਸ ਜੇਬ ਵਿਚ ਪਾ ਲਿਆ ਤੇ ਦਰਵਾਜ਼ਾ ਬੰਦ ਕਰ ਦਿੱਤਾ।

ਮੰਗਣ ਨਾਲੋਂ ਵੱਡਾ ਸਰਾਪ ਕੀ ਹੋ ਸਕਦੈ ?

## ਕਰਵਾ-ਚੌਥ

**—ਜਸਵੰਤ ਰਾਏਪੁਰੀ**

ਅੰਮਿਤਾ ਆਪਣੇ ਪਤੀ ਨਾਲ ਗੁੱਸੇ ਹੋ ਕੇ ਪੇਕੇ ਗਈ ਹੋਈ ਸੀ। ਕਰਵਾ ਚੌਥ ਦੇ ਵਕਤ ਕਰਕੇ ਬਜ਼ਾਰਾਂ ਵਿਚ ਦੁਕਾਨਾਂ ਨੂੰ ਨਵ-ਵਿਆਹੀ ਔਰਤ ਵਾਂਗ ਸਜਾਇਆ ਹੋਇਆ ਸੀ। ਲੋਕਾਂ ਦੀ ਭੇਡ ਚਾਲ ਦੀ ਲਪੇਟ ਵਿਚ ਆਕੇ ਉਸਨੇ ਵੀ ਆਪਣੇ ਪਤੀ ਦੀ ਸੁੱਖ-ਸ਼ਾਂਤੀ ਲਈ ਵਰਤ ਰੱਖਿਆ ਹੋਇਆ ਸੀ। ਉਹ ਮੰਜੇ ਤੇ ਪਈ ਭੁੱਖੀ-ਤਿਹਾਈ ਦਿਮਾਗ 'ਚ ਪਤੀ ਬਾਰੇ ਤਰ੍ਹਾਂ ਤਰ੍ਹਾਂ ਦੀਆਂ ਸੋਚਾਂ ਸੋਚ ਰਹੀ ਸੀ। ਪਰ ਉਸਦਾ ਪਤੀ ਉਸਤੋਂ ਖਹਿੜਾ ਛੁਡਾਉਣ ਲਈ ਅਦਾਲਤਾਂ ਦੇ ਚੱਕਰ ਕੱਟ ਰਿਹਾ ਸੀ।



## ਭੇਦ

**—ਕਰਮ ਜਿੰਘ ਜ਼ਖ਼ਮੀ**

ਜਦੋਂ ਦੂਜੇ ਡੰਗ ਵੀ ਮੱਝ ਨੇ ਥਣਾਂ ਨੂੰ ਹੱਥ ਨਾ ਲਵਾਇਆ ਤਾਂ ਬੇਬੇ ਨੇ ਬਿੰਦਰ ਦੇ ਤਕੜੇ ਵਿਰੋਧ ਦੇ ਬਾਵਜੂਦ ਵੀ ਪਾਣੀ ਕਰਾਉਣ ਲਈ ਉਸਨੂੰ ਡੇਰੇ ਭੇਜ ਦਿੱਤਾ। ਆਪਣੀ ਚੇਤਨ ਸੋਚਣੀ ਕਰਕੇ ਉਹ ਰਸਤੇ ਵਿਚੋਂ ਹੀ ਕਿਸੇ ਟੂਟੀ ਤੋਂ ਬੋਤਲ ਭਰ ਲਿਆਇਆ। ਘੰਟੇ ਕੁ ਬਾਦ ਜਦੋਂ ਬੇਬੇ ਦੁਧ ਦੀ ਬਾਲਟੀ ਭਰੀ, ਉਸਦੇ ਸਾਹਮਣੇ ਆਈ ਤਾਂ ਉਹ ਦੋਵੇਂ ਇੱਕ ਦੂਜੇ ਵੱਲ ਭੇਦ ਭਰੀਆਂ ਨਜ਼ਰਾਂ ਨਾਲ ਵੇਖ ਰਹੇ ਸਨ।

## ਮਨਹੂਸ ਕੌਣ ?

**—ਅਵਤਾਰ ਸਿੰਘ ਬਿਲਿੰਗ**

ਪਿਛਲੇ ਪੰਦਰਾਂ ਦਿਨਾਂ ਵਿਚ ਹੀ ਪਿੰਡ 'ਚ ਇਹ ਚੌਥੀ ਮੌਤ ਕਿਉਂ ਹੋ ਗਈ ?— ਵੈਨ 'ਚ ਬੈਠੇ ਉਹ ਕਾਰਣ ਲਭ ਰਹੇ ਸਨ ਅਤੇ ਭਾੜੇ ਦੀ ਮੋਟਰ ਹਵਾ ਨਾਲ ਗੱਲਾਂ ਕਰਦੀ ਜਾ ਰਹੀ ਸੀ।

"ਇਹਨੂੰ ਤਾਂ ਭਲਾ ਔਤੀ ਨੇ ਲੈ ਲਿਆ।"

"ਪਰ ਉਹਨਾਂ ਨੂੰ ਤਾਂ ਕੋਈ ਔਤੀ ਨੀ ਆਈ।"

"ਕਈ ਆਦਮੀ ਪੱਕੇ ਮਨਹੂਸ ਹੁੰਦੇ ਨੇ। ਜਿੱਦਣ ਦਾ ਇਹ ਯੂ. ਪੀ. ਤੋਂ ਆ ਕੇ ਪਿੰਡ 'ਚ ਦੱਦ ਲੱਗ ਗਿਐ ਓਦਣ ਤੋਂ ਈ ਮੌਤ ਨੇ ਵਾਢਾ ਧਰ ਲਿਐ, ਪਿੰਡ ਨੂੰ।"

ਪਿੰਡ ਦੇ ਉਸ ਮਿਹਨਤੀ ਅਤੇ ਸੁਲਝੇ ਹੋਏ ਆਦਮੀ ਨੂੰ ਪਤਾ ਨੀ ਨਭਾਗ ਕਿਉਂ ਗਿਣਦੇ ਸਨ ਜਿਹੜਾ ਦੰਗਿਆਂ ਦਾ ਦਵੱਲਿਆ ਹੋਇਆ ਪਿਛਲੇ ਸਾਲ ਯੂ. ਪੀ. ਤੋਂ ਇਥੇ ਆ ਟਿਕਿਆ ਸੀ।

"ਇਹ ਵੀ ਚੰਗਾ ਹੋਇਆ। ਨਾਲ ਨੀ ਬੈਠ ਗਿਆ ਗੱਡੀ 'ਚ। ਤੂੰ ਤਾਂ ਬਥੇਰਾ ਬਾਹੋਂ ਖਿੱਚ ਹਟਿਆ, ਭਜਨਿਆਂ।"

"ਉਹ ਦੇਸੀ ਬੰਦਿਆਂ 'ਚ ਕਿਮੇਂ ਬੈਠ ਜਾਂਦਾ ਭਲਾ। ਉਹ ਤਾਂ ਸਕੂਟਰ ਤੇ ਆਊ 'ਕੱਲਾ ਈ, ਲਾਟ ਸਾਹਿਬ।"

"ਉਹ ਤਾਂ ਨਿਰਾ ਕਾਲ ਐ ਕਾਲ। ਜੇ ਪਿੰਡ ਨੂੰ ਬਚਾਉਣੈਂ ਤਾਂ ਕੋਈ ਇੰਤਜ਼ਾਮ ਕਰੋ, ਉਸ ਕਾਲੀ ਜੀਭ ਆਲੇ ਦਾ।"

ਪਿਛਲੇ ਪੰਦਰਾਂ ਦਿਨਾਂ ਵਿੱਚ ਅੱਜ ਉਹ ਚੌਥੀ ਵਾਰ ਮੁਕਾਣ ਚੱਲੇ ਸਨ। ਵਿਆਹੇ-ਵਰੇ ਚਾਰ ਬੰਦੇ ਰੱਬ ਨੂੰ ਪਿਆਰੇ ਹੋ ਗਏ ਸਨ, ਦਿਨਾਂ ਵਿੱਚ ਹੀ।

ਵੈਨ ਚਲਾ ਰਿਹਾ ਡਰਾਈਵਰ ਵੀ ਉਹਨਾਂ ਦੀਆਂ ਗੱਲਾਂ ਵਿਚ ਅਜਿਹਾ ਖੋ ਗਿਆ ਕਿ ਸਾਹਮਣੇ ਆਉਂਦੇ ਟਰੱਕ ਨਾਲ ਟਕਰਾ ਕੇ ਗੱਡੀ ਖਤਾਨ ਵਿੱਚ ਜਾ ਗਿਰੀ।

ਪਰ ਸਾਰਿਆਂ ਦਾ ਬਚਾਅ ਹੋ ਗਿਆ ਕਿਉਂਕਿ ਪਿੱਛੇ ਸਕੂਟਰ 'ਤੇ ਆਉਂਦਾ ਸਾਥੀ ਵੇਲੇ ਸਿਰ ਪਹੁੰਚ ਗਿਆ ਸੀ।

---

## ਕਵਿਤਾ

**ਸੁਰਜੀਤ**

ਇੰਜ ਮਨ ਸ਼ਾਂਤ ਨਹੀਂ ਹੋਵੇਗਾ
ਭਗਤੀ ਅਤੇ ਜੁਗਤੀ ਦਾ ਪਾਠ ਪੜ੍ਹ ਕੇ
ਬੇਗਾਨਗੀ ਹੰਢਾ ਕੇ,
ਅੰਦਰ ਵੜ੍ਹ ਕੇ
ਇੰਜ ਮਨ ਸ਼ਾਂਤ ਨਹੀਂ ਹੋਵੇਗਾ

ਗੱਲਾਂ ਨਾਲ ਬਹੁਤ ਪਰਚਾਏ ਗਏ ਹਾਂ
ਪੁੱਠੇ ਰਾਹ ਪਾਏ ਗਏ ਹਾਂ —
ਹੁਣ ਨਹੀਂ ਅਸੀਂ ਸੁਣਾਂਗੇ
ਤੁਹਾਡੇ ਗਿੱਠ ਗਿੱਠ ਲੰਮੇ ਭਾਸ਼ਨ
ਭੜੋਲੇ ਭਰੇ ਰਾਸ਼ਨ
ਸੋਨੇ ਚਾਂਦੀ ਅਤੇ ਆਸ਼ਵਾਸ਼ਨ —
ਇੰਜ ਮਨ ਸ਼ਾਂਤ ਨਹੀਂ ਹੋਵੇਗਾ

ਮਨ ਤਾਂ ਕੁਝ ਚਾਹੁੰਦਾ ਹੈ ਸੱਚੀਂ ਮੁੱਚੀਂ ਦਾ
ਆਪਣਾ ਕੋਈ ਰਾਂਗਲਾਂ ਭਵਿੱਖ —
ਭੁੱਖਾਂ-ਤੇਹਾਂ, ਲੋੜਾਂ ਤੋਂ ਸਿਵਾਏ,
ਇਕ ਸੁੰਦਰ ਜਿਹੀ ਦਿੱਖ......
ਬੱਸ ਫਿਲਹਾਲ ਹੋਰ ਮਨ ਕੁਝ ਨਹੀਂ ਚਾਹੁੰਦਾ।

●

## ਸਾਧਣੀ ਨੇ ਘਰ ਪੱਟਿਆ

ਬਾਜਾਖਾਨਾ ਤੋਂ 6 ਕਿਲੋਮੀਟਰ ਦੂਰ ਪਿੰਡ ਦਬੜੀਖਾਣਾ ਦੇ ਇਕ ਸਰਦੇ ਪੁੱਜਦੇ ਕਿਸਾਨ ਬੂਟਾ ਸਿੰਘ ਹੇਅਰ ਦੇ ਘਰ ਇਕ ਅਜਿਹੀ ਘਟਨਾ ਵਾਪਰੀ ਜੋ ਕਿਸੇ ਸੂਝਵਾਨ ਵਿਅਕਤੀ ਲਈ ਹਜ਼ਮ ਕਰਨੀ ਔਖੀ ਹੈ। ਬੂਟਾ ਸਿੰਘ ਨੂੰ ਕਿਸੇ ਪੁੱਛਾਂ ਦੇਣ ਵਾਲੀ ਔਰਤ (ਸੰਤ) ਨੇ ਦੱਸਿਆ ਕਿ ਉਹਨਾਂ ਦੇ ਘਰ ਦੇ ਵਿਹੜੇ ਵਿਚ 50 ਲੱਖ ਰੁਪਿਆ ਦੱਬਿਆ ਹੋਇਆ ਹੈ।

ਸ਼ਹਿਰ ਬਠਿੰਡਾ ਦੀ ਇਸ ਸੰਤਣੀ ਦੇ ਪਿੱਛੇ ਲੱਗ ਕੇ ਬੂਟਾ ਸਿੰਘ ਘਰ ਦੇ ਦੋ ਕਨਾਲਾਂ ਦੇ ਵਿਹੜੇ ਨੂੰ ਦੋ ਮਹੀਨੇ ਪਟਦਾ ਰਿਹਾ। ਪਹਿਲਾਂ ਇਹ ਕੰਮ ਘਰ ਦੇ ਜੀਆਂ ਨੇ ਕੀਤਾ ਫਿਰ ਦੋ ਤਿੰਨ ਮਜਦੂਰ ਇਸ ਕੰਮ ਤੇ ਲਾਏ। ਜਦੋਂ ਰੁਪਏ ਨਾਂ ਮਿਲੇ ਤਾਂ ਫਿਰ ਟਰੈਕਟਰਾਂ ਨਾਲ ਕਰਾਹੇ ਲਾਕੇ ਮਿੱਟੀ ਬਾਹਰ ਕੱਢੀ ਗਈ। ਅਖੀਰ ਜਦੋਂ ਘਰ ਦੀਆਂ ਨੀਹਾਂ ਪੁਟੀਆਂ ਜਾ ਰਹੀਆਂ ਸਨ ਤਾਂ ਮੀਂਹ ਪੈਣ ਲਗ ਪਿਆ। ਘਰ ਡਿੱਗਣ ਦੇ ਡਰੋਂ ਖੁਦਾਈ ਦਾ ਕੰਮ ਬੰਦ ਕਰਨਾ ਪਿਆ। ਸੰਤਣੀ ਨੇ ਕਿਹਾ ਮਾਇਆ ਤੁਹਾਡੇ ਚੁਬਾਰੇ ਹੇਠ ਚਲੀ ਗਈ ਹੈ। ਅਤੇ ਇਸ ਉਪਰ ਤਿੰਨ ਵੱਡੇ ਵੱਡੇ ਸੱਪ ਬੈਠੇ ਹਨ।

ਪਿੰਡ ਦੇ ਲੋਕਾਂ ਨੇ ਦੱਸਿਆ ਕੇ ਸੰਤਣੀ ਦੇ ਭੇਸ ਵਾਲੀ ਠੱਗਣੀ ਬੂਟਾ ਸਿੰਘ ਤੋਂ 30 ਹਜ਼ਾਰ ਰੁਪਏ ਦੇ ਲੱਗਭੱਗ ਠੱਗ ਕੇ ਲੈ ਗਈ ਹੈ। ਖੁਦਾਈ ਉੱਪਰ ਵਖਰਾ 20 ਹਜ਼ਾਰ ਰੁਪਏ ਦੇ ਕਰੀਬ ਖਰਚਾ ਆਇਆ। ਬਾਅਦ ਵਿੱਚ ਇਸ ਸਾਰੇ ਕੁਝ ਕਾਰਣ ਬੂਟਾ ਸਿੰਘ ਮਾਨਸਿਕ ਸੰਤੁਲਨ ਖੋ ਬੈਠਾ ਹੈ।

(ਪੰਜਾਬੀ ਟ੍ਰਿਬਿਊਨ—ਪੇਸ਼ਕਸ ਸੁਖਵਿੰਦਰ ਲੀਲ)

## ਭਾਰਤੀ ਬੋਧੀ ਲੰਦਨ ਦੀ ਜੇਲ੍ਹ 'ਚ.....

ਬੁੱਧ ਧਰਮ ਦੇ ਇੱਕ ਭਿਕਸ਼ੂ ਨੇ ਜੋ ਇਹ ਦਾਅਵਾ ਕਰਦਾ ਸੀ ਕਿ ਗੈਬੀ ਸ਼ਕਤੀਆਂ ਉਸਦੇ ਵੱਸ ਵਿੱਚ ਹਨ ਨੇ ਦੋ ਮਰੀਜਾਂ ਨੂੰ ਪਾਰੇ ਅਤੇ ਆਰਸੈਨਿਕ ਜ਼ਹਿਰ ਦੀਆਂ ਘਾਤਕ ਖੁਰਾਕਾਂ ਦਿੱਤੀਆਂ। ਉਨ੍ਹਾਂ ਵਿੱਚੋਂ ਜਦੋਂ ਇੱਕ ਆਦਮੀ ਗੰਭੀਰ ਬੀਮਾਰ ਹੋ ਗਿਆ ਤਾਂ ਭਿਕਸ਼ੂ ਨੇ ਦੱਸਿਆ ਇਸਦਾ ਮਤਲਬ ਹੈ ਕਿ ਇਲਾਜ ਹੋ ਰਿਹਾ ਹੈ। ਦੋਵੇਂ ਆਦਮੀ ਜਿਹੜੇ ਕਿ ਚਮੜੀ ਦੇ ਗੰਭੀਰ ਰੋਗ ਤੋਂ ਪੀੜਤ ਸਨ ਕੰਮ ਕਰਨ ਤੋਂ ਨਕਾਰਾ ਹੋ ਗਏ। ਇੰਗਲੈਂਡ ਦੀ ਅਦਾਲਤ ਨੇ ਆਪਣਾ ਫੈਸਲਾ ਸੁਣਾਂਦਿਆਂ ਉਸ ਬੋਧੀ ਭਿਕਸ਼ੂ ਭਦੰਤ ਰਕਸ਼ਤ (58) ਨੂੰ ਤਿੰਨ ਸਾਲ ਲਈ ਜੇਲ੍ਹ ਭੇਜ ਦਿੱਤਾ। ਇਹ ਬੋਧੀ ਭਿਕਸ਼ੂ ਜਿਸ ਨੂੰ ਕਿ ਡਾਕਟਰੀ ਵਿਗਿਆਨ ਦਾ ਓ ਅ ਵੀ ਨਹੀਂ ਸੀ ਆਉਂਦਾ ਭਾਰਤ ਤੋਂ ਗਿਆ ਇੱਕ ਨੀਮ ਹਕੀਮ ਸੀ। ਇਸ ਭਿਕਸ਼ੂ ਜਿਸਦਾ ਕੋਈ ਵੀ ਪੱਕਾ ਟਿਕਾਣਾ ਨਹੀਂ ਸੀ, ਨੂੰ ਦੋ ਦੋਸ਼ਾਂ ਲਈ ਲਈ ਕਸੂਰਵਾਰ ਠਹਿਰਾਇਆ ਗਿਆ।

ਦੋ ਮਰੀਜਾਂ ਵਿੱਚੋਂ ਇਕ ਕੁਲਵੰਤ ਸਿੰਘ ਢਿੱਲੋਂ (36) ਸਾਊਥਾਲ ਵੈਸਟਲੰਦਨ ਦਾ ਨਿਵਾਸੀ ਸੀ। ਆਰਸੈਨਿਕ ਪਾਰੇ ਦੇ ਇਸ ਇਲਾਜ ਪਿਛੋਂ ਉਹ ਐਨਾ ਕਮਜ਼ੋਰ ਹੋ ਗਿਆ ਕਿ ਉਹ ਸੋਟੀ ਦੇ ਸਹਾਰੇ ਹੀ ਤੁਰ ਸਕਦਾ ਸੀ। ਉਸਦਾ ਦੂਸਰਾ ਸ਼ਿਕਾਰ ਇੰਦਰ ਸਿੰਘ ਮੱਲ੍ਹੀ [33] ਬਣਿਆ ਜੋ ਪਲੈਸਟੋਵ ਪੂਰਬੀ ਲੰਦਨ ਦਾ ਰਹਿਣ ਵਾਲਾ ਸੀ। ਪਾਰੇ ਦੇ ਜ਼ਹਿਰ ਕਾਰਨ ਉਸਨੂੰ ਬਹੁਤ ਦਰਦ ਰਹਿੰਦਾ ਹੈ ਤੇ ਸਾਹ ਬੜੀ ਮੁਸ਼ਕਲ ਨਾਲ ਆਉਂਦਾ ਹੈ। ਉਸ ਦਾ ਸਾਰਾ ਸਰੀਰ ਹੀ ਜਗ੍ਹਾ ਜਗ੍ਹਾ ਤੋਂ ਉਧੜ ਚੁੱਕਿਆ ਹੈ। ਜਦੋਂ ਮਰੀਜਾਂ ਨੂੰ ਦਿੱਤੇ ਗਏ ਇੱਕ ਪਾਊਡਰ ਦਾ ਵਿਸ਼ਲੇਸ਼ਣ ਕੀਤਾ ਗਿਆ ਤਾਂ ਇਹ ਪਤਾ ਲੱਗਿਆ ਕਿ ਇਹ ਮਾਰੂ ਜ਼ਹਿਰ ਸਨ।

ਸਰਕਾਰੀ ਵਕੀਲ ਰਿਚਰਡ ਹਾਰਵੇਲ ਨੇ ਅਦਾਲਤ ਨੂੰ ਦੱਸਿਆ ਕਿ ਜਦੋਂ ਸ੍ਰੀ ਢਿੱਲੋਂ ਅੰਦਰ ਜ਼ਹਿਰ ਦਿੱਤੇ ਜਾਣ ਦੇ ਲੱਛਣ ਪੈਦਾ ਹੋਣ ਲੱਗੇ ਤਾਂ ਰਕਸ਼ਤ ਨੇ ਜਿਦ ਕੀਤੀ ਕਿ ਜ਼ਹਿਰ ਦੀ ਮਾਤਰਾ ਵਧਾਈ ਜਾਵੇ। ਜੱਜ ਜੈਫਰੀ ਗਰਿਗਸਨ ਨੇ ਰਕਸ਼ਤ ਨੂੰ ਜੇਲ੍ਹ ਦੀ ਸਜ਼ਾ ਦਿੰਦੇ ਹੋਏ ਕਿਹਾ ਕਿ ਇਹ ਭਿਕਸ਼ੂ ਜੋ ਘੁਮੰਡੀ ਅਤੇ ਅਗਿਆਨੀ ਹੈ, ਲੋਕਾਂ ਲਈ ਬਹੁਤ ਵੱਡਾ ਖ਼ਤਰਾ ਹੈ। ਜੱਜ ਨੇ ਅੱਗੇ ਕਿਹਾ ਕਿ ਜੇ ਇਸ ਨੂੰ ਛੱਡ ਦਿੱਤਾ ਗਿਆ ਤਾਂ ਮੈਨੂੰ ਨਹੀਂ ਲੱਗਦਾ ਕਿ ਇਹ ਆਪਣੀਆਂ ਕਾਰਵਾਈਆਂ ਤੋਂ ਬਾਜ ਆ ਜਾਵੇਗਾ।

(ਪੇਸ਼ਕਸ਼-ਲੰਦਨ ਤੋਂ ਖੁਰਲਵੀਰ)





## ਓਵਰਕੋਟ ਦਾ 'ਭੂਤ'

— ਜਸਬੀਰ ਢਿੱਲੋਂ ਤਲਵੰਡੀ ਸਾਬੋ

ਸਾਡੇ ਪਿਛਲੇ ਪਿੰਡ ਇੱਕ ਵਿਅਕਤੀ ਹੁੰਦਾ ਸੀ ਤੇਜਾ ਸਿੰਘ, ਉਹ ਬਹੁਤ ਡਰਾਕਲ ਸੀ। ਜਿਸ ਤਰ੍ਹਾਂ ਸਾਡੇ ਆਮ ਲੋਕਾਂ 'ਚ ਭੂਤਾਂ-ਪ੍ਰੇਤਾਂ ਨਾਲ ਜੁੜੀਆਂ ਘਟਨਾਵਾਂ ਸਬੰਧੀ ਕਾਫ਼ੀ ਭੈਅ ਪਾਇਆ ਜਾਂਦਾ ਹੈ ਇਸੇ ਤਰ੍ਹਾਂ ਤੇਜਾ ਸਿੰਘ ਦਾ ਹਾਲ ਸੀ। ਕਥਿਤ ਭੂਤਾਂ-ਪ੍ਰੇਤਾਂ ਨਾਲ ਜੁੜੀਆਂ ਘਟਨਾਵਾਂ ਸੁਣਕੇ ਉਹ ਡਰ ਨਾਲ ਕੰਬ ਜ਼ਾਂਦਾ। ਘਰੋਂ ਸਰਦਾ ਸੀ ਇਸ ਲਈ ਸੀਰੀ-ਸਾਂਝੀਆਂ ਦੇ ਨਾਲ ਰਾਤ-ਬਰਾਤੇ ਖੇਤ ਬੰਨੇ ਵੀ ਜਾਣਾ ਪੈਂਦਾ ਸੀ ਪਰ ਉਹ ਹਮੇਸ਼ਾਂ ਟਲਣ ਦੀ ਕੋਸ਼ਿਸ਼ ਕਰਦਾ। ਹਫ਼ਤੇ ਬਾਅਦ ਜਦ ਪਾਣੀ ਦੀ ਵਾਰੀ ਆਉਂਦੀ ਉਹ ਕਦੀ ਇਕੱਲਾ ਨਹੀਂ ਸੀ ਜਾਂਦਾ ਆਪਣੇ ਨਾਲ ਇੱਕ ਸੀਰੀ ਜਰੂਰ ਰੱਖਦਾ ਜਦ ਕਦੀ ਖਾਲ ਤੇ ਗੇੜਾ ਮਾਰਨਾ ਪੈ ਜਾਂਦਾ ਉਦੋਂ ਵੀ ਉਹ ਇਕੱਲਾ ਨਹੀਂ ਸੀ ਜਾਂਦਾ।

ਇੱਕ ਦਿਨ ਮਜਬੂਰਨ ਉਹ ਆਪਣੇ ਇੱਕ ਸੀਰੀ ਬੀਰੇ ਨੂੰ ਨਾਲ ਲੈ ਕੇ ਰਾਤ ਨੂੰ ਪਾਣੀ ਲਾਉਣ ਗਿਆ। ਬੀਰੇ ਨੇ ਉਸਨੂੰ ਆਖਿਆ, 'ਦੇਖ ਬਾਈ ਤੇਜਾ ਸਿਆ, ਅੱਜ ਆਪਾਂ ਬੰਦੇ ਘੱਟ ਆਂ, ਇਸ ਕਰਕੇ ਤੈਨੂੰ ਇੱਕ ਪਾਸਾ ਸੰਭਾਲਣਾ ਪਊ। ਤੂੰ ਇੰਜ ਕਰ, ਆਹ ਟਾਹਲੀ ਆਲੇ ਖੇਤ ਵੱਲ ਗੇੜਾ ਮਾਰੀ ਰੱਖੀ।" "ਮੇਰਾ ਤਾਂ ਖਿਆਲ ਐ ਆਪਾਂ ਦੋਵੇਂ 'ਕੱਠੇ ਰਹੀਏ, 'ਕੱਠੇ ਗੇੜਾ ਮਾਰ ਆਇਆ ਕਰਾਂਗੇ...ਨਾਲੇ ਜੀਅ ਲੱਗਿਆ ਰਹੂ।" ਤੇਜਾ ਸਿੰਘ ਨੂੰ ਅੰਦਰਲਾ ਡਰ ਖਾ ਰਿਹਾ ਸੀ। "ਜੇਕਰ ਇੱਕ ਪਾਸੇ ਪਾਣੀ-ਟੁੱਟ ਗਿਆ ਤਾਂ ਦੂਸਰੇ ਪਾਸੇ ਗੇੜਾ ਕੌਣ ਮਾਰੂ? ਇੰਜ ਨਹੀਂ ਹੋ ਸਕਦਾ ਬਾਈ ਤੇਜੇ, ਮੈਨੂੰ ਘਰੋਂ ਸਲੋਕ ਦਿਵਾਏਂਗਾ। ਮੈਂ ਪਾਣੀ ਵੱਢਣ ਚੱਲਿਆਂ, ਆਪਣਾ ਟੈਮ ਹੋ ਗਿਐ ਤੂੰ ਬੱਸ ਟਾਹਲੀ ਆਲੇ ਖਾਲ ਤੇ ਗੇੜਾ ਰੱਖੀਂ। ਜੇਕਰ ਮੇਰੀ ਲੋੜ ਪਵੇ ਤਾਂ ਮੈਨੂੰ 'ਵਾਜ ਦੇਵੀ' ਮੈਂ ਆ ਜਾਵਾਂਗਾ ਸਾਰੀ ਦੋ ਘੰਟਿਆਂ ਦੀ ਤਾਂ ਗੱਲ ਐ।" ਬੀਰੇ ਨੇ ਤੇਜੇ ਤੋਂ ਵੱਖ ਹੁੰਦਿਆਂ ਆਖਿਆ।

ਤੇਜੇ ਨੂੰ ਉਸ ਦੀ ਗੱਲ ਮੰਨਣੀ ਪਈ। ਉਸ ਨੇ ਆਪਣੀ ਕਹੀ, ਗੰਧਾਲੀ ਤੇ ਬੈਟਰੀ ਨਾਲ ਲਈ ਤੇ ਖਾਲ ਦੇ ਬੰਨੇ ਤੇ ਤੁਰਨ ਲੱਗਾ। ਉਸਨੂੰ ਬਿਨਾਂ ਸਿਰ ਪੈਰ ਭੂਤਾਂ-ਪ੍ਰੇਤਾਂ ਦੀਆਂ ਸੁਣੀਆਂ ਘਟਨਾਵਾਂ ਚੇਤੇ ਆਉਣ ਲੱਗੀਆਂ ਉਸਨੂੰ ਇੱਕ ਗੱਲ ਤੇ ਤਸੱਲੀ ਸੀ ਕਿ ਭੂਤਾਂ ਲੋਹੇ ਨੇੜੇ ਨਹੀਂ ਆਉਂਦੀਆਂ। ਰਾਤ ਹਨੇਰੀ ਸੀ ਤੇ ਉਤੋਂ ਗੂੜ੍ਹ ਸਿਆਲ ਉਹ ਡਰਦਾ ਡਰਾਉਂਦਾ ਖਾਲ ਦੇ ਬੰਨ੍ਹੇ ਤੇ ਨੀਵੀਂ ਪਾਈ ਤੁਰੀ ਗਿਆ। ਡਰ ਤੋਂ ਬਚਣ ਲਈ ਕਦੀ-ਕਦੀ ਉਹ ਉਹ ਕੋਈ ਗੀਤ ਗੁਣਗੁਣਾਉਨ ਲਗਦਾ। "ਓ ਤੇਰੀ ਦੀ. ਆਹ ਤਾਂ ਹੋਇਆ ਪਿਆ ਕੰਮ,।" ਉਸ ਦੇ ਮੂੰਹੋ ਅਚਾਨਕ ਇਹ ਸ਼ਬਦ ਨਿਕਲੇ ਜਦ ਉਸਨੇ ਵੇਖਿਆ ਕਿ ਪਾਣੀ ਟੁੱਟ ਕੇ ਗੁਆਂਢੀਆਂ ਦੇ ਖੇਤ 'ਚ ਪੈ ਰਿਹਾ ਸੀ ਉਸਨੇ ਖਾਲ ਤੋਂ ਕੁਝ ਦੂਰੀ ਤੇ ਗੰਧਾਲੀ ਨੂੰ ਧਰਤੀ 'ਚ ਗੱਡਿਆ ਤੇ ਬੈਟਰੀ ਨੂੰ ਓਵਰਕੋਟ ਦੀ ਜੇਬ 'ਚ ਪਾ ਕੇ ਪਾਣੀ ਬੰਨ੍ਹਣ 'ਚ ਜੁਟ ਗਿਆ। ਉਸਨੂੰ ਗਰਮੀ ਮਹਿਸੂਸ ਹੋਈ ਤਾਂ ਉਸਨੇ ਓਵਰਕੋਟ ਲਾਹ ਕੇ ਗੰਧਾਲੀ ਉਪਰ ਟੰਗ ਦਿੱਤਾ। ਖਾਲਾ ਦੋ ਕਰਮਾਂ ਟੁੱਟਾ ਹੋਇਆ ਸੀ ਉਹ ਨੀਵੀਂ ਪਾਈ ਆਪਣੇ ਕੰਮ ਲੱਗਿਆ ਰਿਹਾ। ਜਦ ਕੁਝ ਸਮੇਂ ਬਾਅਦ ਉਸਨੇ ਉਤਾਂਹ ਵੇਖਿਆ ਤਾਂ ਉਸਦੀ ਚੰਘਿਆੜ ਨਿਕਲ ਗਈ। "ਹੈ...ਭੂ ਤ, ਬੀਰਿਆ ਮਾਰਤੇ ਓਏ ਭੂਤ ਨੇ, ਬਚਾਲਾ ਓਏ ਬਾਈ, ਅੱਜ ਨੀਂ ਬਚਦੇ ਓਏ... ਖਾਲੇ ਓਏ ਖਾਲੇ ਭੂਤ ਨੇ, ਭੱਜ ਕੇ ਆਈਂ ਓਏ ਬੀਰਿਆ।" ਉਹ ਪਾਣੀ ਬੰਨਣਾ ਛੱਡਕੇ ਉੱਚੀਂ-ਉੱਚੀ ਰੌਲਾ ਪਾਉਣ ਲੱਗਾ। ਡਰ ਨਾਲ ਹੰਭਲੇ ਪਿਆ ਉਹ ਖਾਲੇ 'ਚ ਡਿੱਗ ਪਿਆ। ਖਾਲੇ 'ਚੋਂ ਉਠਦਿਆਂ ਹੀ "ਭੂਤ" ਤੋਂ ਬਚਾਓ ਲਈ ਉਹ ਦੋਹਾਂ ਹੱਥਾਂ ਨਾਲ "ਭੂਤ" ਵੱਲ ਪਾਣੀ ਦਾ ਮੀਂਹ ਵਰ੍ਹਾਉਣ ਲੱਗਾ ਤੇ ਨਾਲ ਹੀ ਉਹ ਉੱਚੀਂ-ਉੱਚੀਂ ਬੀਰੇ ਨੂੰ ਆਵਾਜਾਂ ਮਾਰਦਾ ਰਿਹਾ। ਤੇਜੇ ਦੀ ਆਵਾਜ਼ ਉਸ ਦੇ ਸੀਰੀ ਬੀਰੇ ਨੂੰ ਸੁਣੀਂ ਤਾਂ ਉਹ ਕਹੀ ਚੁੱਕ ਕੇ ਉਸ ਵੱਲ ਭੱਜ ਪਿਆ। ਅਸਲ 'ਚ ਤੇਜ਼ਾ ਗੰਧਾਲੀ ਤੇ ਟੰਗੇ ਓਵਰਕੋਟ ਨੂੰ ਹੀ "ਭੂਤ" ਸਮਝ ਬੈਠਾ ਸੀ। ਜਦ ਉਸਨੇ ਭੂਤ ਦੇ ਭਲੇਖੇ ਵਜੋਂ ਓਵਰਕੋਟ ਤੇ ਪਾਣੀ ਦਾ ਮੀਂਹ ਵਰ੍ਹਾਇਆ ਤਾਂ ਕੋਟ ਪਾਣੀ ਪੈਣ ਨਾਲ ਭਾਰਾ ਹੋ ਗਿਆ ਤੇ ਗੰਧਾਲੀ ਦੇ ਥੱਲੇ ਪਾਣੀ ਪੈਣ ਨਾਲ ਉਹ ਖੇਤ 'ਚ ਡਿੱਗ ਪਈ ਤੇਜੇ ਨੇ ਵੇਖਿਆ ਭੂਤ ਥੱਲੇ-ਡਿੱਗ ਪਿਆ ਸੀ। ਉਸਦੇ ਦਿਮਾਗ ਨੇ ਕੰਮ ਕੀਤਾ, "ਉਹੋ! ਮੈਂ ਤਾਂ ਆਪਣੇ ਕੋਟ ਤੋਂ ਹੀ ਡਰ ਗਿਆ ਸਾਂ।" ਉਸਨੂੰ ਆਪਣੇ ਆਪ ਤੇ ਹਾਸਾ ਆਇਆ। ਉਸਨੇ ਓਵਰਕੋਟ

# ਮਾਂਦਰੀ ਦੀ ਚਾਲ

—ਗੁਰਦਿਆਲ ਸਿੰਘ ਫੁੱਲ

ਚਲਾਕ ਮਾਂਦਰੀ ਕਮਜ਼ੋਰ ਮਨਾਂ ਵਾਲਿਆਂ ਨੂੰ ਕੁਝ ਚਿੰਬੜੇ ਦਾ ਭੁਲੇਖਾ ਪਾ ਕੇ ਫੇਰ ਉਹਨਾਂ ਦਾ ਇਲਾਜ ਕਰਕੇ ਲੁੱਟਦੇ ਹਨ। ਮੈਂ ਢਡੋਰ ਤੋਂ ਕਾਲਰੇ ਜਾ ਰਿਹਾ ਸਾਂ। ਰਾਹ ਵਿੱਚ ਉਜਾੜ ਸੀ। ਮੇਰੇ ਅੱਗੇ ਅੱਗੇ ਅੰਨਾ ਮਾਂਦਰੀ ਆਪਣੇ ਚੇਲੇ ਸਮੇਤ ਜਾ ਰਿਹਾ ਸੀ ਸੱਜੇ ਪਾਸਿਓਂ ਇੱਕ ਸੁਆਣੀ ਜੁਆਨ ਲੜਕੀ ਸਮੇਤ ਸਾਡੇ ਰਾਹ ਤੇ ਆ ਗਈ ਤੇ ਮਾਂਦਰੀ ਦੇ ਅੱਗਿਓਂ ਲੰਘ ਗਈ। ਚੇਲੇ ਨੇ ਜੋ ਸੁਜਾਖਾ ਸੀ ਅੰਨ੍ਹੇ ਮਾਂਦਰੀ ਦੇ ਕੰਨ ਵਿਚ ਫੂਕ ਮਾਰ ਦਿੱਤੀ। ਮਾਂਦਰੀ ਉੱਚੀ ਆਵਾਜ਼ ਵਿਚ ਕੜਕਿਆ, "ਕਿਉਂ ਜੁਆਨ ਧੀ ਦਾ ਖੂਨ ਕਰਾਉਣ ਲਈ ਉਜਾੜਾਂ ਵਿਚ ਲਈ ਫ਼ਿਰਦੀ ਏਂ, ਵੇਖ ਕਿਵੇਂ ਇਸ ਦੇ ਪਿੱਛੇ ਭੂਤਨੇ ਲੱਗੇ ਹੋਏ ਨੇ।" ਸੁਆਣੀ ਡਰ ਗਈ ਤੇ ਪਿਛਾਂਹ ਮੁੜਕੇ ਮਾਂਦਰੀ ਦੇ ਚਰਨੀਂ ਡਿੱਗ ਪਈ, "ਰੱਬ ਦੇ ਵਾਸਤੇ ਮੇਰੀ ਧੀ ਨੂੰ ਬਚਾਓ।" ਮੈਂ ਪਿੱਛੇ ਰੁਕ ਗਿਆ। ਮਾਂਦਰੀ ਅੰਤਰ ਧਿਆਨ ਹੋ ਕੇ ਕਹਿਣ ਲੱਗਾ, "ਪਰਸੋਂ ਵੀਰਵਾਰ ਹੈ ਤੂੰ ਇਸ ਨੂੰ ਨਾਲ ਲੈ ਕੇ ਮੇਰੇ ਕੋਲ ਆਈਂ ਮੈਂ ਇਲਾਜ ਕਰ ਦਿਆਂਗਾ।" ਸੁਆਣੀ ਉਸ ਨੂੰ ਮੱਥਾ ਟੇਕ ਕੇ ਖੱਬੇ ਪਾਸੇ ਚਲੀ ਗਈ। ਜਦ ਉਹ ਰਤਾ ਦੂਰ ਚਲੀ ਗਈ ਤਾਂ ਮੈਂ ਮਾਂਦਰੀ ਕੋਲ ਆ ਕੇ ਕਿਹਾ, "ਸੰਤ ਜੀ। ਸਤ ਸ੍ਰੀ ਅਕਾਲ।" ਉਹ ਬੋਲਿਆ, "ਪ੍ਰਿੰਸੀਪਲ ਸਾਮਬ ਤੁਸੀਂ ਕਿਧਰੋਂ ਆ ਗਏ। (ਉਦੋਂ ਮੈਂ ਡੁਮੇਲੀ ਪ੍ਰਿੰਸੀਪਲ ਲੱਗਾ ਹੋਇਆ ਸਾਂ) ਮੈਂ ਉੱਤਰ ਦਿੱਤਾ, "ਤੁਹਾਨੂੰ ਮੁਟਿਆਰਾਂ ਦੇ ਮਗਰ ਲੱਗੇ ਭੂਤਨੇ ਤਾਂ ਦਿਸ ਪਏ ਪਰ ਜਿਉਂਦੇ ਆਦਮੀ ਨਹੀਂ ਦਿਸਦੇ।" ਮਾਂਦਰੀ ਲਾਜਵਾਬ ਹੋ ਕੇ ਕਹਿਣ ਲੱਗਾ, "ਤੂੰ ਸਾਨੂੰ ਰੋਟੀ ਖਾਣ ਦੇਣੀ ਏ ਕਿ ਨਹੀਂ।" ਮੈਂ ਕਿਹਾ, "ਰੋਟੀ ਖਾਓ, ਪਰ ਲੋਕਾਂ ਨੂੰ ਡਰਾ ਕੇ, ਬੁੱਧੂ ਬਣਾ ਕੇ ਨਾ ਲੁੱਟੋ।"

---

(ਸਫਾ 19 ਦੀ ਬਾਕੀ)

ਚੁੱਕਿਆ ਤੇ ਉਸਨੂੰ ਨਿਚੋੜਨ ਲੱਗਾ। ਇਤਨੇ ਨੂੰ ਬੀਰਾ ਵੀ ਉੱਥੇ ਪਹੁੰਚ ਗਿਆ। "ਕੀ ਗੱਲ ਹੋਗੀ ਬਾਈ ਤੇਜੇ।" ਉਸਨੇ ਆਉਂਦਿਆਂ ਹੀ ਪੁੱਛਿਆ। "ਕੁਸ਼ ਨੀ 'ਯਾਰ, ਸਹੁਰੀ ਦੇ ਓਵਰਕੋਟ ਨੇ ਡਰਾਤਾ ਸੀ।' ਤੇਜਾ ਸਿੰਘ ਨੇ ਸ਼ਰਮਿੰਦਗੀ 'ਚ ਆਖਿਆ। ਫਿਰ ਦੋਹਾਂ ਨੇ ਰਲ ਪਾਣੀ ਬੰਨ੍ਹਿਆ ਤੇ ਅੱਗ ਬਾਲ ਕੇ ਸੇਕਦੇ ਹੋਏ ਵਾਪਰੀ ਘਟਨਾ ਤੇ ਹਸਦੇ ਰਹੇ। ਬਾਅਦ 'ਚ ਕਾਫ਼ੀ ਸਮਾਂ ਤੇਜੇ ਨਾਲ ਵਾਪਰੀ ਘਟਨਾ ਸੱਥਾਂ 'ਚ ਹਾਸੇ-ਠੱਠੇ ਦਾ ਸਬੱਬ ਬਣੀ ਰਹੀ।

---

# ਊਸ਼ਾ ਮਾਤਾ ਦਾ ਪਰਦਾਫਾਸ਼

—ਬਲਵੰਤ ਸਿੰਘ

ਅਕਤੂਬਰ 1990 ਵਿਚ ਊਸ਼ਾ ਮਾਤਾ ਆਪਣੇ ਲਾਮ ਲਸ਼ਕਰ ਸਮੇਤ ਸਾਲ ਭਰ ਦੀ ਪੈਦਲ ਯਾਤਰਾ ਕਰਦੀ ਹੋਈ ਜਿਲਾ ਕੁਰੂਕਸ਼ੇਤਰ ਦੇ ਪਿੰਡ ਖਾਨਪੁਰ ਕੋਲ੍ਹੀਆਂ ਵਿਖੇ ਪਹੁੰਚੀ। ਇਸੇ ਪਿੰਡ ਵਿਚ ਹੀ ਨੌਰਾਤਿਆਂ ਵਿਚ ਖੂਬ ਪ੍ਰਾਪੇਗੰਡਾ ਕਰਕੇ ਇਕ ਹਫਤਾ ਮੇਲਾ ਵੀ ਲਗਾਈ ਰੱਖਿਆ, ਜਿਸ ਵਿਚ ਹਜਾਰਾਂ ਦੀ ਗਿਣਤੀ ਵਿਚ ਭੋਲੇ-ਭਾਲੇ ਤੇ ਲਾਈਲਗ ਲੋਕ ਲਾਈਨਾ ਬਣਾ ਕੇ ਮਾਤਾ ਦੇ 'ਦਰਸ਼ਨ' ਕਰਕੇ ਆਪਣਾ ਜਨਮ ਸਫਲ ਕਰਨ ਦਾ ਭਰਮ ਪਾਲਦੇ ਰਹੇ। ਇਕ ਰਾਤ ਜਗਰਾਤੇ 'ਤੇ ਨਰਿੰਦਰ ਚੰਚਲ ਨੂੰ ਬੁਲਾਇਆ ਗਿਆ (ਪੈਸੇ ਦੇ ਲਾਲਚ ਨਾਲ)। ਬਾਕੀ ਦਿਨਾਂ ਨਾਲੋਂ ਉਸ ਰਾਤ ਭੀੜ ਬਹੁਤ ਜਿਆਦਾ ਸੀ। ਵਧੇਰੇ ਗਿਣਤੀ ਲੋਕਾਂ ਦੀ ਮਾਤਾ ਦੀ ਬਜਾਏ ਨਰਿੰਦਰ ਚੰਚਲ ਨੂੰ ਵੇਖਣ ਲਈ ਪਾਗਲ ਸੀ। ਆਪਣੇ ਪਾਖੰਡ ਨੂੰ ਜਾਰੀ ਰੱਖਣ ਲਈ ਇਸ ਪਿੰਡ ਵਿਚ ਇਕ ਛੋਟਾ ਜਿਹਾ ਮੰਦਰ ਵੀ ਬਣਵਾ ਦਿੱਤਾ ਗਿਆ।

ਭੋਲੇ ਭਾਲੇ ਲਾਈਲਗ ਲੋਕਾਂ ਵਿਚ ਇਹ ਅਫਵਾਹ ਫੈਲਾਈ ਗਈ ਕਿ ਨੌਰਾਤਿਆਂ ਵਿਚ ਮਾਤਾ ਆਪਣੇ ਹੱਥਾਂ 'ਤੇ ਜੌਂ ਜਮਾਏਗੀ ਅਤੇ ਇਸ ਦੌਰਾਨ ਉਹ ਖਾਣ ਪੀਣ ਦਾ ਵਰਤ ਵੀ ਰੱਖੇਗੀ। ਇਹ ਲਾਈਲਗ ਲੋਕ ਆਪਣੀ ਅਕਲ ਤੇ ਇਤਨਾ ਵੀ ਜੋਰ ਨਹੀਂ ਦੇ ਸਕੇ ਕਿ ਜੌਆਂ ਨੂੰ ਜੰਮਣ ਲਈ ਨਮੀ ਵਾਲੀ ਮਿੱਟੀ, ਹਵਾ ਅਤੇ ਥੋੜੀ ਬਹੁਤ ਸੂਰਜ ਦੀ ਰੋਸ਼ਨੀ ਚਾਹੀਦੀ ਹੈ, ਜਿਸ ਨਾਲ ਜੌਆਂ ਨੇ ਉੱਗਣਾ ਹੀ ਉੱਗਣਾ ਹੈ, ਚਾਹੇ ਉਹਨਾਂ ਨੂੰ ਖੇਤ ਵਿਚ ਬੀਜਿਆ ਜਾਵੇ ਭਾਵੇਂ ਗਮਲਿਆਂ ਵਿਚ ਜਾਂ ਆਪਣੇ ਹੱਥਾਂ 'ਤੇ ਕੋਈ ਮਿੱਟੀ ਨਾਲ ਭਰਿਆ ਹੋਇਆ ਭਾਂਡਾ ਰੱਖ ਕੇ, ਉਸ ਵਿਚ ਬੀਜਿਆ ਜਾਵੇ। ਦਿਨ ਦਾ ਥੋੜਾ ਸਮਾਂ ਹੀ ਉਸਨੇ ਲੋਕਾਂ ਦੇ ਦਰਸ਼ਨਾਂ ਲਈ ਨਿਸ਼ਚਿਤ ਕੀਤਾ ਸੀ। ਉਸ ਦੌਰਾਨ ਉਹ ਜੌਆਂ ਵਾਲੇ ਭਾਂਡੇ ਨੂੰ ਹੱਥਾਂ ਤੇ ਪੱਟਾਂ ਵਿਚ ਰੱਖ ਲੈਂਦੀ ਸੀ ਅਤੇ ਬਾਕੀ ਸਮਾਂ ਜਦੋਂ ਲੋਕ ਉਸ ਕੋਲ ਜਾ ਨਹੀਂ ਸਕਦੇ ਸਨ, ਉਸ ਸਮੇਂ ਉਹ ਜੌਆਂ ਦੇ ਭਾਂਡੇ ਨੂੰ ਕਿੱਥੇ ਰਖਦੀ ਸੀ ? ਇਹ ਕਿਸੇ ਨੇ ਸੋਚਣ ਦੀ ਕੋਸ਼ਿਸ਼ ਨਹੀਂ ਕੀਤੀ।

ਇਸ ਸਾਰੇ ਪ੍ਰਪੰਚ ਨੂੰ ਫੈਲਾਉਣ ਵਿਚ ਇਕ ਸਥਾਨਕ ਸਰਕਾਰੀ ਹਸਪਤਾਲ ਦੇ ਐਮ. ਬੀ. ਬੀ. ਐਸ. ਡਾਕਟਰ ਦਾ ਮਹੱਤਵ ਪੂਰਨ ਯੋਗਦਾਨ ਰਿਹਾ। ਸ਼ਾਦੀ ਨੂੰ ਕਈ ਸਾਲ ਹੋਣ ਤੇ ਵੀ ਉਸ ਡਾਕਟਰ ਦੇ ਘਰ ਕੋਈ ਔਲਾਦ ਨਹੀਂ ਹੋਈ ਊਸ਼ਾ ਮਾਤਾ ਦੇ ਸੇਵਕਾਂ ਨੇ ਉਸ ਦੇ ਮਨ ਵਿਚ ਭਰਮ ਪਾਲ ਦਿੱਤਾ ਕਿ ਮਾਂ ਦੀ ਮਿਹਰਬਾਨੀ ਸਦਕਾ ਤੇਰੇ ਘਰ ਔਲਾਦ ਜਰੂਰ ਹੋਵੇਗੀ, ਜਦ ਕਿ ਡਾਕਟਰੀ ਤੌਰ ਤੇ ਉਸਦੀ ਪਤਨੀ ਅਨਫਿੱਟ ਹੈ। ਉਹ ਡਾਕਟਰ ਇਸ ਲਾਲਚ ਅਧੀਨ ਉਸਦਾ ਪਰਮ ਸ਼ਰਧਾਲੂ ਬਣ ਗਿਆ ਅਤੇ ਬਾਅਦ ਵਿਚ ਕਈ ਹੋਰ ਲਾਲਚ ਵੀ ਉਸ ਨੂੰ ਊਸ਼ਾ ਮਾਤਾ ਨਾਲ ਜੋੜੀ ਰੱਖਣ ਵਿਚ ਸਹਾਇਕ ਰਹੇ ਇਕ ਡਾਕਟਰ ਨੂੰ ਉਸਦਾ ਸ਼ਰਧਾਲੂ ਬਣਿਆ ਵੇਖ ਕੇ ਹਜਾਰਾਂ ਹੋਰ ਲਾਈਲਗ ਵੀ ਸ਼ਰਧਾਲੂਆਂ ਦੀ ਕਤਾਰ ਵਿੱਚ ਆ ਜੁੜੇ। ਪਰੰਤੂ ਸਾਲ ਤੋਂ ਵੱਧ ਸਮਾਂ ਬੀਤ ਜਾਣ 'ਤੇ ਵੀ ਉਸ ਦੇ ਘਰ ਕੋਈ ਔਲਾਦ ਨਹੀਂ ਹੋਈ। ਹੁਣ ਉਹ ਇਸ ਹਸਪਤਾਲ 'ਚੋਂ ਆਪਣਾ ਤਬਾਦਲਾ ਹੀ ਕਰਵਾ ਗਿਆ ਹੈ।

ਆਪਣਾ ਪ੍ਰਲੋਕ ਸੁਧਾਰਨ ਦੇ ਲਾਲਚ ਅਧੀਨ ਜਦੋਂ ਲੋਕਾਂ ਨੂੰ ਅਜਿਹੇ ਥਾਂ 'ਤੇ ਇਕੱਠੇ ਹੋਕੇ ਕੰਮ ਕਰਦੇ ਵੇਖੀਦਾਂ ਹੈ ਤਾਂ ਅਕਸਰ ਮੇਰੇ ਮਨ ਵਿਚ ਇਹ ਖਿਆਲ ਆਉਂਦਾ ਹੈ ਕਿ ਜੇ ਸਾਰੇ ਲੋਕ ਪਿੰਡਾਂ ਦੇ ਸਾਂਝੇ ਕੰਮਾਂ ਨੂੰ ਵੀ ਇਸੇ ਤਰਾਂ ਲਗਨ ਅਤੇ ਮਿਹਨਤ ਨਾਲ ਕਰਨ ਤਾਂ ਇਸੇ ਜੀਵਨ ਨੂੰ ਅਮਲੀ ਰੂਪ ਵਿਚ ਸਵਰਗ ਬਣਾ ਸਕਦੇ ਹਨ।

ਪਿੰਡ ਖਾਨਪੁਰ ਪਹੁੰਚਣ ਤੋਂ ਪਹਿਲਾਂ ਉਹ ਪੈਦਲ ਚਲਦੀ ਹੋਈ ਉਹ ਵੱਖ 2 ਪਿੰਡਾਂ ਵਿਚ ਠਹਿਰਦੀ ਸੀ। ਉਹ ਲਗਭਗ 2-3 ਕਿਲੋਮੀਟਰ ਚੱਲ ਕੇ ਫਿਰ ਕਿਸੇ ਪਿੰਡ ਵਿਚ ਰਾਤ ਦਾ ਡੇਰਾ ਲਾ ਲੈਂਦੀ ਸੀ। ਇਸੇ ਤਰਾਂ ਪਿੰਡਾਂ ਵਿਚ ਠਹਿਰਦੀ ਹੋਈ ਉਹ ਪਿੰਡ ਮਸਾਨਾਂ ਪਹੁੰਚੀ। ਮਸਾਨਾਂ ਪਿੰਡ ਸਾਰਾ ਪੰਜਾਬੀਆਂ ਦਾ ਅਤੇ ਖਾਂਨਪੁਰ ਸਾਰਾ ਸਥਾਨਕ ਲੋਕਾਂ ਦਾ ਪਿੰਡ ਹੈ। ਮੈਂ ਊਸ਼ਾ ਮਾਤਾ ਨੂੰ ਪਿੰਡ ਖਾਨਪੁਰ ਦੀ ਬਜਾਏ ਪਿੰਡ ਮਸਾਨਾਂ ਵਿਚ ਚੈਲਿੰਜ਼ ਕਰਨਾ ਬਿਹਤਰ ਸਮਝਿਆ, ਕਿਉਂਕਿ ਜੇ ਪਿੰਡ ਖਾਨਪੁਰ ਵਿਚ ਚੈਲਿੰਜ ਕੀਤਾ ਜਾਂਦਾ ਤਾਂ ਚਲਾਕ ਲੋਕਾਂ ਨੇ ਧਰਮ ਦੀ ਆੜ ਲੈ ਕੇ ਮੇਰੀ ਪੇਸ਼ ਨਹੀਂ ਸੀ ਜਾਣ ਦੇਣੀ। ਪਿੰਡ ਮਸਾਨਾ ਵਿਚ ਜਿਨ੍ਹਾਂ ਦੇ ਘਰ ਉਹ ਠਹਿਰੀ ਹੋਈ ਸੀ ਉਹਨਾਂ ਦੇ ਨਾਲ ਮੇਰੇ ਨਿਜ਼ੀ ਸਬੰਧ ਵੀ ਚੰਗੇ ਸਨ ਅਤੇ ਉਹਨਾਂ ਦੇ ਬੱਚੇ ਮੇਰੇ ਵਿਦਿਆਰਥੀ ਵੀ ਰਹੇ ਸਨ। ਉਹ ਬੱਚੇ ਤਰਕਸ਼ੀਲ ਵਿਚਾਰਾਂ ਤੋਂ ਕਾਫੀ ਪ੍ਰਭਾਵਿਤ ਹਨ। ਸੋ ਮੈਂ ਪਿੰਡ ਮਸਾਨਾ ਵਿਚ ਹੀ ਉਸਨੂੰ ਚੈਲਿੰਜ ਕਰਨ ਦਾ ਪ੍ਰੋਗਰਾਮ ਬਣਾਇਆ।

ਉਸ ਰਾਤ ਨੂੰ ਮੈਂ ਅਤੇ ਮੇਰਾ ਇਕ ਹੋਰ ਸਾਥੀ ਪਿੰਡ ਪਹੁੰਚੇ ਅਤੇ ਆਪਣੇ ਵਿਦਿਆਰਥੀਆਂ ਦੁਆਰਾ ਆਪਣੀ ਗੱਲ ਪ੍ਰਬੰਧਕਾਂ ਤੱਕ ਪਹੁੰਚਾਈ। ਅਸੀਂ ਕਿਹਾ ਕਿ ਅਸੀਂ ਊਸ਼ਾ ਮਾਤਾ ਨਾਲ ਲੋਕਾਂ ਦੇ ਸਾਹਮਣੇ ਗੱਲਬਾਤ ਕਰਨਾ ਚਾਹੁੰਦੇ ਹਾਂ, ਅਸੀਂ ਲੋਕਾਂ ਸਾਹਮਣੇ ਇਹ ਸਾਬਤ ਕਰ ਕੇ ਵਿਖਾਵਾਂ ਗੇ ਕਿ ਊਸ਼ਾ ਮਾਤਾ ਵਿਚ ਕੋਈ ਗੈਬੀ ਸ਼ਕਤੀ ਨਹੀਂ। ਜੇ ਉਸਨੇ ਤਰਕਸ਼ੀਲ ਸੁਸਾਇਟੀ ਦੀਆਂ 23 ਸ਼ਰਤਾਂ ਵਿਚੋਂ ਇਕ ਵੀ ਪੂਰੀ ਕਰ ਦਿੱਤੀ ਤਾਂ ਅਸੀਂ ਤਰਕਸ਼ੀਲ ਸੁਸਾਇਟੀ ਦੁਆਰਾ ਰੱਖਿਆ ਇਕ ਲੱਖ ਰੁਪਏ ਦਾ ਇਨਾਮ ਵੀ ਦੇਵਾਂਗ ਅਤੇ ਉਸ ਦੇ ਪਰਮ ਸ਼ਰਧਾਲੂ ਵੀ ਬਣ ਜਾਵਾਂਗੇ। ਨੌਜਵਾਨ ਅਤੇ ਵਿਦਿਆਰਥੀ ਤਾਂ ਮੇਰੀ ਗੱਲ ਨਾਲ ਸਹਿਮਤ ਹੋ ਗਏ, ਪਰ ਬਜ਼ੁਰਗ ਅਤੇ ਪ੍ਰਬੰਧਕ ਇਸ ਦੇ ਲਈ ਤਿਆਰ ਨਾ ਹੋਏ। ਉਸ ਸਮੇਂ ਮੇਰੇ ਸਾਹਮਣੇ ਤਾਂ ਉਹਨਾਂ ਨੇ ਇਹ ਕਹਿ ਦਿੱਤਾ ਕਿ ਹੁਣ ਰਾਤ ਨੂੰ ਨਹੀਂ, ਅਸੀਂ ਸਵੇਰੇ ਤੁਹਾਡੀ ਆਹਮੋ-ਸਾਹਮਣੇ ਗੱਲਬਾਤ ਕਰਵਾ ਦਿਆਂਗੇ। ਅਗਲੇ ਦਿਨ ਮੈਂ ਸਕੂਲ ਵਿਚ ਉਹਨਾਂ ਦਾ ਇੰਤਜਾਰ ਕਰਦਾ ਰਿਹਾ, ਪਰ ਸਾਡੀ ਚੁਨੌਤੀ ਸਵੀਕਾਰ ਕਰਨ ਦੀ ਗੱਲ ਲੈ ਕੇ ਕੋਈ ਨਾ ਆਇਆ ਆਖਿਰ ਮੇਰਾ ਇਕ ਪੁਰਾਣਾ ਵਿਦਿਆਰਥੀ ਕਹਿਣ ਲੱਗਾ ਕਿ ਮਾਸਟਰ ਜੀ ਤੁਹਾਨੂੰ ਤਾਂ ਊਸ਼ਾ ਮਾਤਾ ਨਾਲ ਗਲਬਾਤ ਕਰਨ ਦੀ ਇਜਾਜਤ ਦੇਣ ਲਈ ਉਹ ਬਿਲਕੁਲ ਵੀ ਤਿਆਰ ਨਹੀਂ। ਉਸਨੇ ਮੈਥੋਂ ਇਹ ਸਲਾਹ ਮੰਗੀ ਕਿ ਉਹ ਖੁਦ ਹੀ ਊਸ਼ਾ

ਮਾਤਾ ਦੀ ਪਰਖ ਕਿਵੇਂ ਕਰਨ ? ਮੈਂ ਉਸ ਨੂੰ ਸਮਝਾਇਆ ਕਿ ਤੁਸੀਂ ਉਸ ਅੱਗੇ ਗੁੰਝਲਦਾਰ ਅਤੇ ਜਿਨ੍ਹਾਂ ਦਾ ਉਸ ਨੂੰ ਸਪਸ਼ਟ ਅਤੇ ਸਾਫ ਉੱਤਰ ਦੇਣਾ ਪਵੇ, ਐਸੇ ਸਵਾਲ ਕਰੋ। ਅਜਿਹੇ ਕਿਸੇ ਵੀ ਸਵਾਲ ਦਾ ਉਹ ਉੱਤਰ ਨਹੀਂ ਦੇ ਸਕੇਗੀ।

ਊਸ਼ਾ ਮਾਤਾ ਬਾਰੇ ਵਿਸ਼ੇਸ਼ ਤੌਰ ਤੇ ਵਰਨਣ ਯੋਗ ਇਹ ਵੀ ਹੈ ਕਿ ਉਸਦੇ ਕਾਫਲੇ ਵਿਚ 20-25 ਨੌਜਵਾਨ ਲੜਕੇ ਅਤੇ ਲਗਭਗ ਇਤਨੀਆਂ ਹੀ ਮੁਟਿਆਰਾਂ ਹਮੇਸ਼ਾ ਉਸਦੇ ਨਾਲ ਰਹਿੰਦੇ ਹਨ। ਉਸ ਵਿਦਿਆਰਥੀ ਨੇ ਇਹ ਵੀ ਦਸਿਆ ਕਿ ਪਿੰਡ ਦੇ ਨੌਜਵਾਨ ਮੁੰਡੇ ਊਸ਼ਾ ਮਾਤਾ ਦੇ ਦਰਸ਼ਨ ਕਰਨ ਦੀ ਬਜਾਏ ਉਹਨਾਂ ਮੁਟਿਆਰਾਂ ਨੂੰ ਦੇਖ ਕੇ ਹੀ ਆਪਣਾ ਜਨਮ ਸਫਲ ਹੋਇਆ ਸਮਝ ਰਹੇ ਸਨ ਅਤੇ ਕਾਫਲੇ ਵਾਲੇ ਲੜਕੇ ਅਤੇ ਲੜਕੀਆਂ ਦਾ ਆਪਸੀ ਮੇਲ ਜੋਲ ਵੀ ਇੱਕ ਚੰਗਾਂ ਤਮਾਸ਼ਾ ਬਣਿਆ ਹੋਇਆ ਸੀ।

ਪ੍ਰਬੰਧਕਾਂ ਦੁਆਰਾ ਸਾਡੀ ਤਾਂ ਊਸ਼ਾ ਮਾਤਾ ਨਾਲ ਮੁਲਾ-ਕਾਤ ਨਹੀਂ ਹੋਣ ਦਿੱਤੀ ਪਰੰਤੂ ਮੇਰੇ ਵਿਦਿਆਰਥੀਆਂ ਨੇ ਆਪਣੀ ਸਮਝ ਮੁਤਾਬਕ ਉਸਦੇ ਚਮਤਕਾਰਾਂ ਦੀ ਪਰਖ ਕੀਤੀ, ਜੋ ਕਿ ਉਹਨਾਂ ਦੇ ਕਥਨ ਅਨੁਸਾਰ ਇਸ ਪ੍ਰਕਾਰ ਹੈ-

ਊਸ਼ਾ ਮਾਤਾ ਇਕ ਕਮਰੇ ਵਿਚ ਸਮਾਧੀ ਲਗਾਈ ਬੈਠੀ ਸੀ ਅਤੇ ਲੋਕ ਉਸਦਾ ਆਸ਼ੀਰਵਾਦ ਲੈ ਕੇ ਆਪਣੀਆਂ ਮੁਰਾਦਾਂ ਪੂਰੀਆਂ ਕਰਵਾਉਣ ਦੇ ਲਾਲਚ ਵਿਚ ਵਾਰੀ ਵਾਰੀ ਉਸ ਕੋਲ ਜਾ ਰਹੇ ਸਨ। ਉਹ ਸਭ ਦੀ ਰਾਮ ਕਹਾਣੀ ਸੁਨਣ ਤੋਂ ਬਾਦ ਰਟੀਆ ਰਟਾਈਆਂ ਅਸੀਸਾਂ ਦੇਈ ਜਾਂਦੀ, ਜਿਵੇਂ-ਜੈ ਮਾਂ - ਜੈ ਮਾਂ ਦਾ ਜਾਪ ਸਵੇਰੇ ਸ਼ਾਮ ਕਰਿਆ ਕਰੋ, ਤੁਹਾਡੀ ਮਨੋਕਾਮਨਾ ਜਰੂਰ ਪੂਰੀ ਹੋਵੇਗੀ, ਜੈ ਮਾਂ - ਜੈ ਭਵਾਨੀ ਤੁਹਾਨੂੰ ਤੰਦਰੁਸਤ ਕਰੇਗੀ, ਜੈ ਮਾਂ - ਰੱਬ ਭਲੀ ਕਰੇਗਾ ਆਦਿ ਆਦਿ।

ਅੰਤ ਵਿਚ ਮੇਰੇ ਇਕ ਪੁਰਾਣੇ ਵਿਦਿਆਰਥੀ ਜਸਬੀਰ ਸਿੰਘ ਦੀ ਆਈ, ਜੋ ਕਿ ਉਸੇ ਸਰਪੰਚ ਦਾ ਹੀ ਲੜਕਾ ਹੈ, ਜਿਸ ਦੇ ਘਰ ਉਹ ਠਹਿਰੀ ਹੋਈ ਸੀ। ਉਸ ਨੇ ਜਾ ਕੇ ਪਹਿਲਾਂ ਮੱਥਾ ਟੇਕਿਆ ਅਤੇ ਫਿਰ ਕਹਿਣ ਲੱਗਾ ਕਿ 'ਹੇ ਮਾਂ ਮੈਂ ਅੱਠਵੀਂ ਵਿਚੋਂ ਫੇਲ੍ਹ ਹੋ ਗਿਆ ਹਾਂ। ਮੇਰਾ ਮਨ ਪੜ੍ਹਾਈ ਵਿਚ ਨਹੀਂ ਲਗਦਾ। ਮੈਂ ਹੁਣ ਪੜ੍ਹਨਾ ਨਹੀਂ ਚਾਹੁੰਦਾ, ਪਰ ਮੇਰੇ ਘਰ ਵਾਲੇ ਮੈਨੂੰ ਫਿਰ ਤੋਂ ਪੜ੍ਹਾਉਣਾ ਚਾਹੁੰਦੇ ਹਨ। ਉਹ ਮੇਰੇ ਨਾਲ ਜਬਰਦਸਤੀ ਕਰ ਰਹੇ ਹਨ। ਤੁਸੀਂ ਆਸ਼ੀਰਵਾਦ ਦਿਓ ਤਾਂ ਕਿ ਮੈਂ ਇਸ ਪੜ੍ਹਾਈ ਦੇ ਜੰਜਾਲ ਤੋਂ ਛੁੱਟ ਸਕਾਂ।"

ਇਸ ਤੇ ਊਸ਼ਾ ਮਾਤਾ ਉਸ ਨੂੰ ਇਕ ਮਣਕਾ ਜਿਹਾ ਦੇ ਕੇ ਕਹਿਣ ਲੱਗੀ "ਜਾਹ ਤੇਰੀ ਮਨੋਕਾਮਨਾ ਜਰੂਰ ਪੂਰੀ ਹੋਵੇਗੀ ਤੂੰ ਰੋਜ਼ਾਨਾ ਜੈ ਮਾਂ - ਜੈ ਮਾਂ ਦਾ ਜਾਪ ਕਰਿਆ ਕਰ।"

ਇਥੇ ਮਜ਼ੇਦਾਰ ਗੱਲ ਇਹ ਹੈ ਕਿ ਉਹ ਲੜਕਾ ਉਸ ਸਮੇਂ 10+1 ਜਮਾਤ ਵਿਚ, ਗੀਤਾ ਸੀਨੀਅਰ ਸੈਕੰਡਰੀ ਸਕੂਲ ਕੁਰਕਸ਼ੇਤਰ ਵਿਚ ਪੜ੍ਹ ਰਿਹਾ ਸੀ। ਇਤਨੀਆਂ ਅਖੌਤੀ ਸ਼ਕਤੀਆਂ ਦੀ ਮਾਲਕ ਊਸ਼ਾ ਮਾਤਾ ਇਹ ਵੀ ਨਹੀਂ ਪਛਾਣ ਸਕੀ ਕਿ ਕੀ ਇਹ ਅੱਠਵੀਂ ਫੇਲ੍ਹ ਨਹੀਂ ਬਲਕਿ 10+1 ਦਾ ਵਿਦਿਆਰਥੀ ਹੈ। ਇਸ ਦੀ ਬਜਾਏ ਜੇਕਰ ਉਸ ਲੜਕੇ ਨੂੰ ਕਿਸੇ ਸਧਾਰਨ ਆਦਮੀ ਦੇ ਸਾਹਮਣੇ ਖੜਾ ਕਰ ਦੇਈਏ ਅਤੇ ਉਸ ਤੋਂ ਲੜਕੇ ਦੀ ਪੜ੍ਹਾਈ ਬਾਬਤ ਪੁੱਛੀਏ ਤਾਂ ਉਹ ਵੀ ਉਸ ਦੀ ਡੀਲ ਡੌਲ ਦੇਖ ਕੇ ਇਹੀ ਕਹੇਗਾ ਕਿ ਇਹ ਅੱਠਵੀਂ ਦਾ ਵਿਦਿਆਰਥੀ ਨਹੀਂ ਸਗੋਂ ਦਸਵੀਂ ਜਾਂ ਬਾਹਰਵੀਂ ਦਾ ਵਿਦਿਆਰਥੀ ਹੋਵੇਗਾਂ। ਜੇਕਰ ਊਸ਼ਾ ਵਿਚ ਕੋਈ ਗੈਬੀ ਸ਼ਕਤੀ ਹੁੰਦੀ ਤਾਂ ਉਹ ਉਸ ਸਮੇਂ ਹੀ ਉਸ ਨੂੰ ਤਾੜਦੀ ਕਿ ਕਾਕਾ ਤੂੰ ਝੂਠ ਕਿਉਂ ਬੋਲ ਰਿਹਾ ਹੈਂ। ਅੱਠਵੀਂ ਫੇਲ੍ਹ ਨਹੀਂ ਸਗੋਂ 10+1 ਦਾ ਵਿਦਿਆਰਥੀ ਹੈਂ। ਪਰੰਤੂ ਐਸਾ ਕੁਝ ਉਹ ਸੋਚ ਵੀ ਨਹੀਂ ਸਕੀ। ਇਸ ਤੋਂ ਸਾਬਤ ਹੁੰਦਾ ਹੈ ਕਿ ਉਸ ਦੀ ਸਮਝਦਾਰੀ ਇਕ ਸਧਾਰਨ ਆਦਮੀ ਤੋਂ ਵੀ ਘੱਟ ਹੈ। ਪਰ ਇਹਨਾਂ ਲਾਈਲਗ ਲੋਕਾਂ ਦਾ ਕੀ ਕਰੀਏ, ਜ਼ਿਹੜੇ ਅਜੇ ਤੱਕ ਵੀ ਉਸ ਅੱਗੇ ਮੱਥੇ ਰਗੜ ਕੇ ਅਤੇ ਚੜ੍ਹਾਵੇ ਚੜ੍ਹਾਕੇ ਸਵਰਗਾਂ ਦੀ ਸੀਟ ਬੁੱਕ ਕਰਾ ਰਹੇ ਹਨ।

ਉਹਨਾਂ ਵਿਦਿਆਰਥੀਆਂ ਨੇ ਬਾਦ ਵਿਚ ਮੈਨੂੰ ਊਸ਼ਾ ਮਾਤਾ ਦੇ ਨਿਰਾਹਾਰ ਰਹਿਣ ਬਾਰੇ ਵੀ ਇਕ ਦਿਲਚਸਪ ਘਟਨਾ ਸੁਣਾਈ। ਉਹਨਾਂ ਦਸਿਆ ਕਿ ਜਦੋਂ ਸਾਰੀਆਂ ਸੰਗਤਾਂ ਲੰਗਰ ਵਿਚੋਂ ਭੋਜਨ ਕਰ ਰਹੀਆਂ ਸਨ ਤਾਂ ਊਸ਼ਾ ਨੂੰ ਵੀ ਭੋਜਨ ਕਰਨ ਬਾਰੇ ਪੁੱਛਿਆ ਗਿਆ ਤਾਂ ਉਸ ਨੇ ਭੋਜਨ ਕਰਨ ਤੋਂ ਇਨਕਾਰ ਕਰ ਦਿੱਤਾ, ਪਰ ਬਾਅਦ ਵਿਚ ਡੱਬਿਆਂ ਵਿਚ ਬੰਦ ਭੋਜਨ ਉਸ ਦੇ ਵਾਸਤੇ ਇਕ ਕਾਰ ਵਿਚ ਲਿਆਂਦਾ ਗਿਆ ਤਾਂ ਉਸ ਨੇ ਮੌਜ ਨਾਲ ਉਹ ਖਾਣਾ ਖਾਧਾ। ਉਸਦੇ ਪਿੰਡ ਤੋਂ ਚਲੇ ਜਾਣ ਤੋਂ ਬਾਅਦ ਜਦੋਂ ਕਮਰੇ ਦੀ





# ਮੁਕਤਸਰ ਮੇਲੇ 'ਚ ਪੋਸਟਰ-ਪੁਸਤਕ ਪ੍ਰਦਰਸ਼ਨੀ

14 ਜਨਵਰੀ 1992, ਮੁਕਤਸਰ ਮਾਘੀ ਮੇਲੇ ਦਾ ਪਹਿਲਾ ਦਿਨ ..... ਮੇਲੇ 'ਚ ਖੂਬ ਚਹਿਲ-ਪਹਿਲ, ਚਾਰੇ ਪਾਸੇ ਲੋਕਾਂ ਦਾ ਹੜ੍ਹ ਆਇਆ ਲਗਦਾ ਸੀ। ਲੋਕਾਂ ਦੇ ਇਸ ਹੜ੍ਹ ਦਰਮਿਆਨ, ਮਲੋਟ ਰੋਡ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਲਗਾਈ ਪੁਸਤਕ-ਪੋਸਟਰ ਪ੍ਰਦਰਸ਼ਨੀ, ਲੋਕ ਸੰਗੀਤ ਮੰਡਲੀ ਭਦੌੜ ਦੇ ਉਸਾਰੂ ਗੀਤਾਂ ਦੀ ਕੈਸੇਟ 'ਚੋਂ ਗੂੰਜਦੀ ਆਵਾਜ਼ ਨਾਲ ਮੇਲਾ ਵੇਖਣ ਆਏ ਲੋਕਾਂ ਨੂੰ ਆਕਰ-ਸ਼ਿਤ ਕਰ ਰਹੀ ਸੀ। ਲੋਕਾਂ ਦੇ ਭਰਵੇਂ ਇਕੱਠ 'ਚ ਜਿੱਥੇ ਤਰਕਸ਼ੀਲ ਪ੍ਰੇਮੀਆਂ ਨੇ ਪੁਸਤਕ - ਪ੍ਰਦਰਸ਼ਨੀ 'ਚੋਂ ਤਰਕਸ਼ੀਲ ਸਾਹਿਤ ਖਰੀਦਿਆ। ਉਥੇ ਸਧਾਰਨ ਲੋਕੀਂ ਵੀ ਪੋਸਟਰ ਪ੍ਰਦਰਸ਼ਨੀ ਤੋਂ ਪ੍ਰਭਾਵਿਤ ਹੋ ਕੇ ਤਰਕਸ਼ੀਲ ਪੁਸਤਕਾਂ ਖਰੀਦਦੇ ਰਹੇ। ਇਸ ਸਮੇਂ ਦੌਰਾਨ ਆਪਣੇ ਆਪ ਨੂੰ ਜੋਤਿਸ਼ ਵਿਦਿਆਂ ਦਾ ਮਾਹਿਰ ਤੇ ਪੁਲਿਸ ਅਧਿਕਾਰੀ ਦੱਸ ਰਿਹਾ ਇਕ ਵਿਅਕਤੀ ਉੱਥੇ ਪਧਾਰਿਆ। ਕਹਿੰਦਾ, "ਮੈਂ ਥੋਨੂੰ ਦੱਸਦਾਂ ਜੋਤਿਸ਼ ਦੇ 'ਕਾਰਨਾਮੇ', ਐਧਰ ਮੇਰੇ ਨਾਲ ਗੱਲ ਕਰੋ।" ਫਿਰ ਕੀ ਸੀ, ਉਥੇ ਹਾਜਰ ਤਰਕਸ਼ੀਲਾਂ ਨੇ ਉਸਦੀ ਚੰਗੀ ਤਸੱਲੀ ਕਰਾਈ। ਉਸ ਨੂੰ 23 ਸ਼ਰਤਾਂ ਦੱਸਣ 'ਤੇ ਉਹ ਕਿਸੇ ਗੱਲ ਤੇ ਵੀ ਨਾ ਆਇਆ ਤੇ ਆਖਿਰ ਉਸਨੂੰ ਉਥੋਂ ਤੀਰ ਹੋਣਾ ਪਿਆ। ਟੈਂਟ ਤੇ ਸਾਊਂਡ ਦੀ ਰੜਕਦੀ ਕਮੀ ਦੇ ਬਾਵਜੂਦ ਵੀ ਮੇਲੇ ਦੇ ਪਹਿਲੇ ਦਿਨ ਲੋਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ 'ਚ ਭਰਪੂਰ ਹੁੰਗਾਰਾ ਭਰਿਆ। ਦੂਸਰੇ ਦਿਨ ਉਸੇ ਸਥਾਨ 'ਤੇ ਹੀ ਟੈਂਟ ਉਪਰ ਲੱਗਿਆ 'ਤਰਕਸ਼ੀਲ ਸੁਸਾਇਟੀ ਪੰਜਾਬ' ਦਾ ਬੈਨਰ ਅਤੇ ਕਥਿਤ ਭੂਤਾਂ-ਪ੍ਰੇਤਾਂ ਦੁਆਰਾ ਸਤਾਏ ਵਿਅਕਤੀਆਂ ਗਲੋਂ ਲੁਹਾਏ ਧਾਗੇ, ਤਵੀਤ, ਤਰਕਸ਼ੀਲ ਖਬਰਾਂ, ਸਰਗਰਮੀਆਂ ਦੇ ਪ੍ਰਭਾਵਸ਼ਾਲੀ ਪੋਸਟਰ ਤੇ ਤਰਕਸ਼ੀਲ ਲਹਿਰ ਦੇ ਜਨਮ-ਦਾਤਾ ਡਾ: ਇਬਰਾਹਿਮ ਟੀ. ਕਾਵੂਰ ਦੀ ਤਸਵੀਰ ਲੋਕਾਂ ਦਾ ਧਿਆਨ ਖਿੱਚਦੀ ਸੀ। "ਮੇਲੇ 'ਚੋਂ ਕੁਝ ਖੱਟਣਾ ਹੈ ਤਾਂ ਐਧਰ ਆਓ ਮਿੱਤਰੋ। ਅਸੀਂ ਤੁਹਾਨੂੰ ਦੱਸਦੇ ਹਾਂ, ਅੱਜ ਤੀਕ ਸਾਨੂੰ ਭੂਤਾਂ ਪ੍ਰੇਤਾਂ, ਜਾਦੂ-ਟੂਣਿਆਂ, ਕਿਸਮਤ-ਕਰਮਾਂ ਦੇ ਗਧੀ ਗੇੜ 'ਚ ਪਾ ਕੇ ਕਿਸ ਤਰਾਂ ਗੁੰਮਰਾਹ ਕੀਤਾ ਗਿਐ। ਇਸ ਧਰਤੀ ਤੇ ਕਿਸੇ ਭੂਤ-ਪ੍ਰੇਤ, ਚੁੜੇਲ ਨਾਂ ਦੀ ਚੀਜ਼ ਦੀ ਕੋਈ ਹੋਂਦ ਨਹੀਂ ਹੈ। ਜਾਦੂ ਮਹਿਜ਼ ਇਕ ਕਲਾ ਹੈ, ਧੋਖਾਂ ਹੈ ਤੇ ਟੂਣੇ, ਧਾਗੇ-ਤਵੀਤ ਤੁਹਾਡੀ ਲੁੱਟ ਦਾ ਸਾਧਨ ਹਨ। ਇਹ ਸਭ ਗੱਲਾਂ ਜਾਨਣ ਲਈ ਤਰਕਸ਼ੀਲ ਸਾਹਿਤ ਪੜੋ।" ਮਾਇਕ 'ਚੋਂ ਆ ਰਹੀ ਤਰਕਸ਼ੀਲ ਆਗੂ ਦੀ ਇਹ ਆਵਾਜ਼ ਲੋਕਾਂ ਨੂੰ ਤਰਕਸ਼ੀਲ ਦੀ ਪੋਸਟਰ ਪ੍ਰਦਰਸ਼ਨੀ ਵੱਲ ਆਉਣ ਲਈ ਮਜ਼ਬੂਰ ਕਰ ਰਹੀ ਸੀ। ਤਰਕਸ਼ੀਲ ਪ੍ਰਚਾਰ ਉਦੋਂ ਜੋਬਨ ਤੇ ਆਇਆ ਜਦੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਮੀਤ ਪ੍ਰਧਾਨ ਕ੍ਰਿਸ਼ਨ ਬਰਗਾੜੀ ਨੇ ਹੱਥ ਦੀ ਸਫਾਈ ਤੇ ਅਧਾਰਿਤ ਟ੍ਰਿਕ ਪੇਸ਼ ਕਰਨੇ ਅਰੰਭ ਕੀਤੇ। ਇੱਕ ਟ੍ਰਿਕ ਵਿਖਾ ਕੇ ਉਸ ਬਾਰੇ ਸਪਸ਼ਟ ਕੀਤਾ ਜਾਂਦਾ ਤੇ ਫਿਰ ਲੋਕਾਂ ਦੇ ਇਕੱਠ ਨੂੰ ਅਗਾਂਹ ਤੋਰ ਕੇ ਅਗਲਾ ਟ੍ਰਿਕ ਵਿਖਾਇਆ ਜਾਂਦਾ। ਕ੍ਰਿਸ਼ਨ ਬਰਗਾੜੀ ਨੇ ਲੋਕਾਂ ਨੂੰ ਸਪਸ਼ਟ ਕੀਤਾ ਕਿ ਜਾਦੂ ਮਹਿਜ਼ ਇਕ ਕਲਾ ਹੈ, ਧੋਖਾ ਹੈ ਇਸ ਪਿੱਛੇ ਕਿਸੇ ਗੈਬੀ ਸ਼ਕਤੀ ਦਾ ਹੱਥ ਨਹੀਂ। ਸਿਲਸਿਲਾ ਲਗਭਗ ਦੋ ਘੰਟੇ ਚਲਿਆ। ਲੋਕਾਂ ਨੇ ਪੂਰੀ ਦਿਲਚਸਪੀ ਨਾਲ ਤਰਕਸ਼ੀਲ ਪ੍ਰਚਾਰ ਨੂੰ ਸੁਣਿਆ। ਇਸ ਪ੍ਰਚਾਰ ਰਾਹੀਂ ਸਮਾਜ 'ਚ ਪ੍ਰਚਲਿਤ ਵਹਿਮਾਂ, ਭਰਮਾਂ, ਅੰਧਵਿਸਵਾਸਾਂ ਦਾ ਥੋਥਾਪਣ ਪੇਸ਼ ਕੀਤਾ ਗਿਆ ਤੇ ਲੋਕਾਂ ਨੂੰ ਇਸ ਬੀਮਾਰੀ ਤੋਂ ਬਚਣ ਦੀ ਅਪੀਲ ਕੀਤੀ ਗਈ। ਤਰਕਸ਼ੀਲਾਂ ਦੁਆਰਾ ਹੱਲ ਕੀਤੀਆਂ ਦਿਲਚਸਪ ਰਿਪੋਰਟਾਂ ਦਾ ਜਿਕਰ ਵੀ ਕੀਤਾ ਗਿਆ। ਮੁਕਤਸਰ ਮੇਲੇ 'ਚ ਪਹਿਲੇ ਦੋ ਦਿਨ ਤਰਕਸ਼ੀਲ ਪ੍ਰਚਾਰ ਨੇ ਲੋਕ ਮਨਾਂ ਨੂੰ ਟੁੰਬਿਆ। ਲੋਕਾਂ ਨੇ ਵੱਡੀ ਗਿਣਤੀ 'ਚ ਤਰਕਸ਼ੀਲ ਸਾਹਿਤ ਖਰੀਦਿਆ। ਇਸ ਸਫਲ ਪ੍ਰਦਰਸ਼ਨੀ ਦਾ ਆਯੋਜਨ ਤਰਕ-ਸ਼ੀਲ ਸੋਸਾਇਟੀ ਦੀ ਮੁਕਤਸਰ-ਲੱਖੇਵਾਲੀ ਇਕਾਂਈ ਵੱਲੋਂ ਕੋਟਕਪੂਰਾ ਇਕਾਈ ਦੇ ਸਹਿਯੋਗ ਨਾਲ ਕੀਤਾ ਗਿਆ।

---

ਸਫਾਈ ਕੀਤੀ ਗਈ ਤਾਂ ਉਸ ਕਮਰੇ ਵਿਚੋਂ ਇਕ ਟੋਕਰਾ ਮੌਸਮੀਆਂ ਅਤੇ ਸੰਤਰਿਆਂ ਦੀਆਂ ਛਿੱਲੜਾਂ ਦਾ ਨਿਕਲਿਆ। ਉਸ ਕਮਰੇ ਵਿਚ ਉਹ ਇਕੱਲੀ ਹੀ ਇਕ ਦਿਨ ਰਹੀ ਸੀ।

ਅੱਜ ਕੱਲ ਆਸ ਪੜੋਸ ਦੇ ਪਿੰਡਾਂ ਵਿਚ ਉਸ ਦੇ ਸ਼ਰਧਾਲੂਆਂ ਦੀ ਗਿਣਤੀ ਘੱਟ ਹੁੰਦੀ ਜਾ ਰਹੀ ਹੈ, ਪਰ ਦੂਰ ਵਾਲੇ ਲੋਕ ਅਜੇ ਵੀ ਸ਼ਰਧਾਲੂ ਬਣ ਕੇ ਉਸਦੇ ਦਰਸ਼ਨਾਂ ਨੂੰ ਆਉਂਦੇ ਰਹਿੰਦੇ ਹਨ।

# ਜੰਡ ਵਾਲਾ ਭੀਮੇ ਸ਼ਾਹ 'ਚ ਤਰਕਸ਼ੀਲਾਂ ਦਾ ਪ੍ਰੋਗਰਾਮ

ਤਰਕਸ਼ੀਲ ਸੋਸਾਇਟੀ ਦੀ ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਕ੍ਰਿਸ਼ਨ ਬਰਗਾੜੀ ਦੇ ਸਹਿਯੋਗ ਨਾਲ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਜੰਡ ਵਾਲਾ ਭੀਮੇ ਸ਼ਾਹ (ਫਿਰੋਜ਼ਪੁਰ) 'ਚ ਵਹਿਮਾਂ-ਭਰਮਾਂ ਖਿਲਾਫ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰੋਗਰਾਮ ਦੌਰਾਨ ਮੈਜਿਕ ਟ੍ਰਿਕ ਵਹਿਮਾਂ-ਭਰਮਾਂ ਅੰਧਵਿਸਵਾਸਾਂ ਖਿਲਾਫ ਜਾਣਕਾਰੀ ਤੇ ਤਰਕਸ਼ੀਲ ਗੀਤ ਮੁੱਖ ਆਕਰਸ਼ਣ ਰਹੇ। ਕ੍ਰਿਸ਼ਨ ਬਰਗਾੜੀ ਨੇ ਮੂੰਹ 'ਚੋਂ ਫੁੱਲ ਕੱਢਣੇ, ਖਾਲੀ ਡੱਬੇ 'ਚੋਂ ਫੁੱਲ ਪੈਦਾ ਕਰਨਾ, ਰੁਮਾਲ ਗਾਇਬ ਕਰਨਾ, ਦੁੱਧ ਗਾਇਬ ਕਰਨਾ, ਦੁੱਧ ਪੈਦਾ ਕਰਨਾ, ਫੁੱਲਾਂ ਦਾ ਰੰਗ ਬਦਲਣਾ, ਗੁਬਾਰੇ ਦਾ ਰੰਗ ਬਦਲਣਾ, ਰੁਪਿਆ ਗੁੰਮ ਕਰਨਾ, ਆਦਿ ਅਨੇਕਾਂ ਹੱਥ ਦੀ ਸਫ਼ਾਈ ਤੇ ਅਧਾਰਿਤ ਟ੍ਰਿਕ ਪੇਸ਼ ਕਰਕੇ, ਦਰਸ਼ਕਾਂ ਦੇ ਮਨਾਂ ਨੂੰ ਟੁੰਬਿਆ। ਟ੍ਰਿਕ ਦੌਰਾਨ ਸਮਾਜ 'ਚ ਪ੍ਰਚਲਿਤ ਵਹਿਮਾਂ, ਭਰਮਾਂ, ਅੰਧਵਿਸ਼ਵਾਸ਼ਾਂ, ਜਾਦੂ-ਟੂਣਿਆਂ ਤੇ ਧਾਗੇ-ਤਵੀਤਾਂ ਦੀ ਅਸਲੀਅਤ ਬਿਆਨਦੇ ਹੋਏ ਇਹਨਾਂ ਨੂੰ ਤਿਆਗਣ ਦੀ ਲੋੜ ਤੇ ਜੋਰ ਦਿੱਤਾ ਗਿਆ। ਕ੍ਰਿਸ਼ਨ ਚੰਦ, ਜਸਵਿੰਦਰ ਸਿੰਘ ਤੇ ਅਵਤਾਰ ਨੇ ਤਰਕਸ਼ੀਲ ਗੀਤਾਂ, ਨਾਲ ਖੂਬ ਰੰਗ ਬੰਨਿਆ। ਕ੍ਰਿਸ਼ਨ ਬਰਗਾੜੀ ਨੇ ਤਰਕਸ਼ੀਲਾਂ ਦੁਆਰਾ ਕਥਿਤ ਭੂਤਾਂ-ਪ੍ਰੇਤਾਂ ਦੁਆਰਾ ਸਤਾਏ ਵਿਅਕਤੀਆਂ, ਪਰਿਵਾਰਾ ਦੇ ਹੱਲ ਕੀਤੇ ਕੇਸਾਂ 'ਚੋਂ ਕੁਝ ਦਾ ਵਿਸਥਾਰ ਨਾਲ ਜ਼ਿਕਰ ਕੀਤਾ। ਮਲਕੀਤ ਸਿੰਘ ਨੇ ਮਨਸਿਕ ਰੋਗਾਂ ਬਾਰੇ ਮੁਢਲੀ ਜਾਣਕਾਰੀ ਦਿੱਤੀ। ਸਥਾਨਕ ਸਕੂਲ ਦੇ ਲੈਕਚਰਾਰ ਬਲਦੇਵ ਸਿੰਘ ਆਜਾਦ ਤੋਂ ਇਲਾਵਾ ਸਕੂਲ ਦੇ ਪ੍ਰਿੰਸੀਪਲ ਸ੍ਰੀ ਨਰਿੰਦਰ ਨਾਥ ਸ਼ਰਮਾ ਨੇ ਵੀ ਸਰੋਤਿਆ ਨੂੰ ਸੰਬੋਧਨ ਕੀਤਾ। ਉਹਨਾ ਵਹਿਮਾਂ-ਭਰਮਾਂ, ਅੰਧਵਿਸਵਾਸ਼ਾਂ ਨੂੰ ਤਿਆਗਣ ਲਈ ਵਿਗਿਆਨਕ ਸੋਚ ਅਪਨਾਉਣ ਦੀ ਲੋੜ ਤੇ ਜੋਰ ਦਿੱਤਾ। ਸਥਾਨਕ ਸਕੂਲ ਤੋਂ ਇਲਾਵਾ ਆਸ ਪਾਸ ਦੇ ਸਕੂਲਾਂ ਨੇ ਵੀ ਪ੍ਰੋਗਰਾਮ 'ਚ ਸ਼ਮੂਲੀਅਤ ਕੀਤੀ। ਬੱਚਿਆਂ ਤੇ ਅਧਿਆਪਕਾਂ ਦੇ ਭਰਵੇਂ ਇਕੱਠ ਨੇ ਲਗਭਗ ਤਿੰਨ ਘੰਟੇ ਪ੍ਰੋਗਰਾਮ ਦਾ ਆਨੰਦ ਮਾਣਿਆ। ਪ੍ਰੋਗਰਾਮ ਤੋਂ ਬਾਅਦ ਤਰਕਸ਼ੀਲ ਮੈਗਜ਼ੀਨ ਤੇ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ ਗਈ। ਜਿੱਥੇ ਬੱਚਿਆਂ ਤੇ ਅਧਿਆਪਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ 'ਚ ਪੂਰੀ ਰੁਚੀ ਦਿਖਾਈ।

—ਮਲਕੀਤ ਸਿੰਘ
ਮੀਤ ਪ੍ਰਧਾਨ
ਮੁਕਤਸਰ-ਲੱਖੇਵਾਲੀ ਇਕਾਈ

# ਤਰਕਸ਼ੀਲ ਮੇਲਾ ਧੂਰੀ

ਤਰਕਸ਼ੀਲ ਸੋਸਾਇਟੀ ਪੰਜਾਬ ਵੱਲੋਂ ਇਸ ਸਾਲ ਤਰਕਸ਼ੀਲ ਲਹਿਰ ਦੇ ਬਾਨੀ ਡਾਕਟਰ ਅਬਰਾਹਮ ਟੀ. ਕਾਵੂਰ ਦਾ ਜਨਮ ਦਿਨ 12 ਅਪ੍ਰੈਲ ਨੂੰ ਧੂਰੀ ਵਿਖੇ ਇਕ ਮੇਲੇ ਦੇ ਰੂਪ ਵਿਚ ਮਨਾਇਆ ਗਿਆ। ਧੂਰੀ ਦੀ ਅਨਾਜ ਮੰਡੀ 'ਚ ਲਾਏ ਇਸ ਮੇਲ ਵਿੱਚ ਲੋਕ ਦੂਰ ਦੁਰਾਡਿਓਂ ਚੱਲਕੇ ਸ਼ਾਮਲ ਹੋਏ। ਖੂਬਸੂਰਤ ਪੰਡਾਲ ਦੇ ਐਨ ਸਾਹਮਣੇ ਲੱਗੀ ਪ੍ਰਦਰਸ਼ਨੀ ਵੇਖ ਕੇ ਜਿੱਥੇ ਕੁਝ ਲੋਕ ਹੈਰਾਨ ਹੁੰਦੇ ਸਨ ਉਥੇ ਸੋਸਾਇਟੀ ਦੇ ਕੰਮਕਾਰ ਤੇ ਯੋਗਦਾਨ ਤੋਂ ਪ੍ਰਭਾਵਿਤ ਵੀ ਹੁੰਦੇ ਸਨ। "ਭੂਤਾਂ" ਦੇ ਜਲਾਏ ਕਪੜੇ ਤੇ ਮਾਨਸਿਕ ਰੋਗੀਆਂ ਦੇ ਗਲਾਂ 'ਚੋਂ ਲੁਹਾਏ ਤਵੀਤ ਲੋਕਾਂ ਦੀ ਖਾਸ ਖਿੱਚ ਦਾ ਕਾਰਨ ਬਣੇ ਰਹੇ। ਪ੍ਰਦਰਸ਼ਨੀ ਲਈ ਟੈਂਟ ਲਾਕੇ ਬਣਾਏ ਇਸ ਕਮਰੇ ਵਿਚ ਜਿੱਥੇ ਵੀ ਥਾਂ ਮਿਲਿਆ ਬੈਨਰਾਂ, ਮਾਟੋਆਂ ਤੇ ਲਿਖਤਾਂ ਨਾਲ ਭਰਪੂਰ ਕੀਤਾ ਹੋਇਆ ਸੀ। ਲੱਖੇਵਾਲੀ ਤੇ ਬਰਗਾੜੀ ਇਕਾਈਆਂ ਦਾ ਇਸ ਪ੍ਰਦਰਸ਼ਨੀ ਵਿਚ ਯੋਗਦਾਨ ਸ਼ਲਾਘਾ ਵਾਲਾ ਸੀ। ਇਸ ਤੋਂ ਅੱਗੇ ਸੀ ਤਰਕਸ਼ੀਲ ਸਾਹਿਤ ਦੀ ਸਟਾਲ। ਰਾਮ ਸਵਰਨ ਨੇ ਇਸ ਸਾਹਿਤ ਨੂੰ ਲੋਕਾਂ ਤੱਕ ਪੁਚਾਉਣ ਵਿਚ ਆਪਣੀ ਵਧੀਆ ਜ਼ਿੰਮੇਵਾਰੀ ਨਿਭਾਈ। ਇਸਦੇ ਸਾਹਮਣੇ ਸਟੇਜ ਉਪਰ ਤਰਕਸ਼ੀਲਤਾ ਦਾ ਅਰੁਕ ਪ੍ਰਚਾਰ ਜਾਰੀ ਸੀ। ਸਵੇਰੇ 8 ਵਜੇ ਤੋਂ ਹੀ ਸਟੇਜ ਉਪਰ ਲੋਕ ਪੱਖੀ ਗੀਤਾਂ ਦੀ ਕੈਸਟ ਵੱਜ ਰਹੀ ਸੀ। ਸਟੇਜ ਦੀ ਬਕਾਇਦਾ ਕਾਰਵਾਈ ਅਮਰਜੀਤ ਵਿਰਕ ਦੇ "ਜਾਦੂ" ਦੇ ਸ਼ੋਅ ਨਾਲ ਆਰੰਭ ਹੋਈ। ਕ੍ਰਿਸ਼ਨ ਬਰਗਾੜੀ ਨੇ ਵਿਸ਼ੇਸ਼ ਉਦਮ ਕਰਕੇ ਇਸ ਵਾਰ ਇਕ ਸਰਗਰਮ ਮੈਂਬਰ ਸ੍ਰੀ ਵਿਰਕ ਨੂੰ ਲੋਕਾਂ ਦੇ ਰੂਬਰੂ ਕੀਤਾ। ਹੱਥ ਦੀ ਸਫਾਈ ਦੀਆਂ ਕਮਾਲ ਦੀਆਂ ਆਈਟਮਾਂ ਰਾਹੀਂ ਉਸਨੇ ਦਰਸ਼ਕਾਂ ਨੂੰ ਅੱਖਾਂ ਝਮਕਣ ਤੋਂ ਰੋਕੀ ਰਖਿਆ। ਲੋਕ ਸੰਗੀਤ ਮੰਡਲੀ ਭਦੌੜ ਦੇ ਗੀਤਕਾਰਾਂ



ਨੇ ਮਿਲੇ ਥੋਹੜੇ ਸਮੇਂ ਵਿਚ ਦਰਸ਼ਕਾਂ ਨੂੰ ਕੀਲੀ ਰਖਿਆ।

ਇਸ ਸਮੇਂ ਤੱਕ ਗੁਰਸ਼ਰਨ ਭਾਅ ਜੀ ਵੀ ਟੀਮ ਸਮੇਤ ਪਹੁੰਚ ਚੁੱਕੇ ਸਨ ਜਿਨ੍ਹਾਂ ਆਉਂਦਿਆਂ ਹੀ ਆਪਣਾ ਪਹਿਲਾ ਨਾਟਕ "ਪਲੈਨਿੰਗ" ਪੇਸ਼ ਕੀਤਾ। ਪਲੈਨਿੰਗ ਨਾਟਕ ਸਰਕਾਰਾਂ ਤੇ ਤਕੜਾ ਵਿਅੰਗ ਸੀ ਕਿ ਇਹਨਾਂ ਦੀਆਂ ਪਲੈਨਿੰਗਾਂ ਨੇ ਦੇਸ਼ ਨੂੰ ਕੰਗਾਲੀ ਦੇ ਸਿਖਰ ਤੇ ਪਹੁੰਚਾ ਦਿੱਤਾ ਹੈ। ਤਰਕਸੀਲ ਆਗੂ ਰਾਜਿੰਦਰ ਭਦੌੜ ਨੇ ਤਰਕਸ਼ੀਲ ਸੁਸਾਇਟੀ ਦੀ ਸਮਝ ਬਾਰੇ ਵਿਸਥਾਰ ਵਿਚ ਚਾਨਣਾ ਪਾਇਆ। ਲੋਕਾ ਪ੍ਰਤੀ ਗੁਰਸ਼ਰਨ ਭਾਅ ਜੀ ਦੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਤਰਕਸ਼ੀਲ ਸੁਸਾਇਟੀ ਵੱਲੋਂ ਇਕ ਸ਼ਾਨਦਾਰ ਮੁਮੈਂਟੋ ਭੇਂਟ ਕਰਕੇ ਉਨ੍ਹਾਂ ਨੂੰ ਸਨਮਾਨਿਤ ਕੀਤਾ ਗਿਆ। ਇਸ ਸਨਮਾਨ ਦੇ ਮੌਕੇ ਤੇ ਬੋਲਦਿਆਂ ਸੋਸਾਇਟੀ ਦੇ ਪ੍ਰਧਾਨ ਗੁਰਚਰਨ ਖੇਮੋਆਣਾ ਨੇ ਕਿਹਾ ਕਿ ਇਹ ਭਾਅ ਜੀ ਦਾ ਸਨਮਾਨ ਨਹੀਂ ਸਗੋਂ ਇਕ ਸੰਸਥਾ ਦਾ ਸਨਮਾਨ ਹੈ। ਭਾਅ ਜੀ ਦੀ ਟੀਮ ਵੱਲੋਂ ਦੋ ਨਾਟਕ ਹੋਰ 'ਬੇਗਮੋ ਦੀ ਧੀ' ਤੇ 'ਮੁਨਸ਼ੀ ਖਾਂ' ਖੇਡੇ ਗਏ। 'ਬੇਗਮੋ ਦੀ ਧੀ' ਵਿਚਲੇ ਕਲਾਕਾਰਾਂ ਵਿਚੋਂ ਸਾਹਬ ਸਿੰਘ, ਰਜਿੰਦਰ ਸਿੰਘ, ਮਲਕੀਤ ਸਿੰਘ, ਕਮਲਜੀਤ ਤੇ ਖੁਦ ਭਾਅ ਜੀ ਨੇ ਵਿਲੱਖਣ ਅਦਾਕਾਰੀ ਰਾਹੀਂ ਦਰਸ਼ਕਾਂ ਦੇ ਰੋਂਗਟੇ ਖੜੇ ਕਰ ਦਿੱਤੇ। 'ਬੇਗਮੋ ਦੀ ਧੀ' ਵਿਚਲੀ ਪਾਤਰ ਮਾਸਟਰਨੀ ਦੇ ਰੋਲ ਵਿਚ ਰਜਿੰਦਰ ਕੌਰ ਨੇ ਪ੍ਰਭਾਵਸ਼ਾਲੀ ਰੋਲ ਰਾਹੀਂ ਕਮਾਲ ਕਰ ਵਿਖਾਈ। ਇਸੇ ਤਰਾ 'ਮੁਣਸ਼ੀ ਖਾਂ' ਨਾਟਕ ਵਿਚ 1947 ਤੋਂ ਪਹਿਲਾਂ ਹੋਏ ਪਾੜੇ ਦਰਮਿਆਨ ਮਜਬੂਰਨ 'ਮੁਣਸ਼ੀ ਖਾਂ' ਨੂੰ ਸਿੱਖ ਪਰਿਵਾਰ ਅੰਦਰ ਰਹਿਕੇ ਸਿੱਖ ਬਣਕੇ ਰਹਿਣਾ ਪਿਆ ਤੇ ਉਸਦਾ ਪਿਆਰ ਤੇ ਸਤਿਕਾਰ ਪ੍ਰੀਵਾਰ ਵਾਲਿਆਂ ਨਾਲ ਅਪਣਤ ਪੈਦਾ ਕਰਦਾ ਰਿਹਾ ਤੇ ਅਖੀਰ ਵਿਚ ਉਸ ਦੀ ਮੌਤ ਤੋਂ ਬਾਅਦ ਉਸਨੂੰ ਦਫਨਾਉਣ ਤੇ ਅੱਗ ਲਾਉਣ ਦੇ ਝਗੜੇ ਦੇ ਦ੍ਰਿਸ਼ ਨੇ ਦਰਸ਼ਕਾਂ ਦੀਆਂ ਅੱਖਾਂ ਹੰਝੂਆਂ ਨਾਲ ਤਰ ਕਰ ਦਿੱਤੀਆਂ।

ਗੁਰਸ਼ਰਨ ਭਾਅ ਜੀ ਨੇ ਇਸ ਨਾਟਕ ਵਿਚਲੇ ਪਾਤਰ ਦੇਸ਼ ਭਗਤ ਜਵਾਲਾ ਸਿੰਘ ਦੇ ਪਾਤਰ ਨੂੰ ਇਤਨਾ ਖੁੱਭ ਕੇ ਨਿਭਾਇਆ ਕਿ ਦਰਸ਼ਕ ਦੰਦਾਂ 'ਚ ਉਂਗਲਾਂ ਪਾ ਕੇ ਵੇਖਦੇ ਹੀ ਰਹਿ ਗਏ। ਮਾਛੀਵਾੜਾ ਨਾਟਕ ਕਲਾ ਕੇਂਦਰ ਵੱਲੋਂ ਸੁਸਾਇਟੀ ਦੇ ਕੰਮਕਾਰ ਤੇ ਸਮਝ ਤੇ ਅਧਾਰਤ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਖੇਡਿਆ। ਬਲਵਿੰਦਰ ਬਰਨਾਲਾ ਨੇ ਮਾਨਸਿਕ ਰੋਗਾਂ ਬਾਰੇ ਵਿਸਥਾਰ ਵਿਚ ਚਰਚਾ ਕੀਤੀ। ਸਟੇਜ ਦੀ ਕਾਰਵਾਈ ਸੁਖਦੇਵ ਤੇ ਮਾਸਟਰ ਤਰਸੇਮ ਨੇ ਬਹੁਤ ਹੀ ਵਧੀਆ ਨਿਭਾਈ।

ਲਗਾਤਾਰ ਛੇ ਘੰਟੇ ਚੱਲੇ ਇਸ ਪ੍ਰੋਗਰਾਮ ਨੂੰ 4000 ਲੋਕਾਂ ਨੇ ਵੇਖਿਆ ਤੇ ਸਲਾਹਿਆ। ਸਾਰੇ ਪ੍ਰੋਗਰਾਮ ਨੂੰ ਵੀਡੀਓ ਫਿਲਮ 'ਚ ਕੈਮਰਾ ਬੱਧ ਕੀਤਾ ਗਿਆ। ਧੂਰੀ ਇਲਾਕੇ ਦੇ ਵਿਸ਼ੇਸ਼ ਸਹਿਯੋਗ ਨਾਲ ਲਾਇਆ ਗਿਆ ਇਹ ਮੇਲਾ ਦਰਸਕਾਂ ਵਿਚ ਤਰਕਸ਼ੀਲਤਾ ਦੀ ਜੋਤ ਜਗਾਉਣ ਵਿਚ ਸਫਲ ਰਿਹਾ ਹੈ।

# ਜੇ ਤੁਸੀਂ ਘੁਰਾੜੇ ਮਾਰਦੇ ਹੋ.........

— ਬਲਵਿੰਦਰ ਬਰਨਾਲਾ

ਤੁਹਾਨੂੰ ਸੁਚੇਤ ਕਰਨਾ ਬਹੁਤ ਜਰੂਰੀ ਹੈ। ਡੀਜ਼ਲ ਇੰਜਨਾਂ ਵਾਂਗ ਉੱਚੀਆਂ ਉੱਚੀਆਂ ਆਂਵਾਜਾਂ ਕੱਢਣ ਵਾਲੀ ਸੌਣ ਅਵਸਥਾ ਵਿੱਚ ਤੁਹਾਡੀ ਸਾਹ ਪ੍ਰਕਿਰਿਆਂ ਇਕ ਘੰਟੇ ਵਿਚ ਵੀਹ ਤੋਂ ਤੀਹ ਵਾਰ ਤੱਕ ਰੁਕੇਗੀ। ਇਸ ਬਿਮਾਰੀ ਨੂੰ "ਅਸਥਾਈ ਸਾਹ ਰੋਕੂ ਨੀਂਦ" (Sleep Apnea) ਕਿਹਾ ਜਾਂਦਾਂ ਹੈ ਜਿਹੜੀ ਤੁਹਾਡੇ ਲਈ ਦਿਲ ਦੀਆਂ ਬੀਮਾਰੀਆਂ ਲਈ ਚਿਤਾਵਨੀ ਦਿੰਦੀ ਹੈ।

ਅਸਟਰੇਲੀਅਨ ਸਰੀਰ ਮਾਹਰਾਂ ਨੇ ਦਿਲ ਦੇ ਮਰੀਜ਼ਾਂ ਅਤੇ ਤੰਦਰੁਸਤ ਵਿਅਕਤੀਆਂ ਤੇ ਅਜਿਹੀਆਂ ਪੜਤਾਲਾਂ ਕੀਤੀਆਂ ਅਤੇ ਸੌਣ ਆਦਤਾਂ ਦਾ ਅਧਿਐਨ ਕੀਤਾ। ਸਰੀਰਕ ਵਿਗਿਆਨੀ ਅਖੀਰ ਇਸ ਸਿੱਟੇ ਤੇ ਪੁੱਜੇ ਕਿ ਘੁਰਾੜੇ ਮਾਰਨ ਵਾਲੇ ਵਿਅਕਤੀ 24 ਗੁਣਾ ਵਧੇਰੇ ਦਿਲ ਦੀਆਂ ਬੀਮਾਰੀਆਂ ਸਬੰਧੀ ਖਤਰਿਆਂ ਦੀ ਸੰਭਾਵਨਾ ਰਖਦੇ ਹਨ। ਨੀਂਦ ਵਿਚਾਰ ਕੇਂਦਰ, ਬਾਲਟੀਮੋਰ ਦੀ ਮੈਡੀਕਲ ਨਿਰਦੇਸ਼ਕ ਸਮਿਥ ਅਨੁਸਾਰ ਘੁਰਾੜੇ ਮਾਰਨਾ (Apnea) ਜ਼ਰੂਰ ਹੀ ਇਕ ਖਤਰੇ ਦੀ ਘੰਟੀ ਹੈ :

ਘੁਰਾੜੇ ਮਾਰਨ ਅਤੇ ਸਾਹ ਵਿਚ ਆਉਂਦੀ ਇਸ ਅਸਥਾਈ ਰੁਕਾਵਟ ਨੂੰ ਦੂਰ ਕੀਤਾ ਜਾ ਸਕਦਾ ਹੈ। ਇਸ ਵਿਚ ਡਾਕਟਰੀ ਇਲਾਜ ਤੋਂ ਇਲਾਵਾ ਸਵੈ ਵੀ ਮਦਦ ਕਰਨ ਵਾਲੀਆਂ ਤਕਨੀਕਾ ਦੀ ਮਦਦ ਕੀਤੀ ਜਾ ਸਕਦੀ ਹੈ। ਡਾ: ਸਮਿਥ ਅਨੁਸਾਰ ਭਾਰ ਘਟਾਉਣਾ ਲਾਹੇਵੰਦ ਸਿੱਟੇ ਕੱਢੇਗਾ। ਭਾਰੇ ਵਿਅਕਤੀਆਂ ਵਿਚ ਹੀ ਇਸ ਸਮੱਸਿਆ ਵਧੇਰੇ ਦੇਖੀ ਗਈ ਹੈ।

# ਭ੍ਰਿਸ਼ਟਾਚਾਰ ਅਤੇ ਨੈਤਿਕਤਾ

—ਰਾਜ ਕੁਮਾਰ (ਹਰਿਆਣਾ)

ਭ੍ਰਿਸ਼ਟਾਚਾਰ ਇੱਕ ਅੰਤਰ ਰਾਸ਼ਟਰੀ ਪੱਧਰ ਦੀ ਸਮੱਸਿਆ ਹੈ। ਭ੍ਰਿਸ਼ਟਾਚਾਰ ਨੈਤਿਕਤਾ ਦੀ ਗਿਰਾਵਟ ਨੂੰ ਪ੍ਰਗਟ ਕਰਦਾ ਹੈ। ਵਰਤਮਾਨ ਸਮਾਜਿਕ ਜੀਵਨ ਉੱਤੇ ਇਸ ਦਾ ਮਾਰੂ ਪ੍ਰਭਾਵ ਸਪਸ਼ਟ ਵਿਖਾਈ ਦਿੰਦਾ ਹੈ। ਜਦੋਂ ਕਿਸੇ ਵਿਅਕਤੀ ਵਿੱਚ ਧਨ ਇੱਕਠਾ ਕਰਨ ਦੀ ਪ੍ਰਿਵ੍ਰਤੀ ਬਹੁਤ ਜ਼ੋਰ ਪਕੜ ਜਾਂਦੀ ਹੈ ਤਾਂ ਉਹ ਅਜਿਹੇ ਗਲਤ ਢੰਗ ਅਪਣਾਉਦਾ ਹੈ. ਜਿਸ ਨਾਲ ਉਸ ਦਾ ਮਕਸਦ ਹੱਲ ਹੋ ਸਕੇ ਉਸ ਦੁਆਰਾ ਅਪਣਾਏ ਗਏ ਗਲਤ ਢੰਗਾਂ ਕਾਰਨ ਨੈਤਿਕਤਾ ਦਾ ਪਤਨ ਹੁੰਦਾ ਹੈ। ਆਪਣੀ ਸਥੀਤੀ ਜਾਂ ਸਮਾਂਜਿਕ ਪੱਧਰ ਦਾ ਗਲਤ ਉਪਯੋਗ ਕਰਕੇ ਇਕੱਠਾ ਕੀਤਾ ਧਨ ਭ੍ਰਿਸ਼ਟਾਚਾਰ ਹੈ।

ਅੱਜ ਅਸੀਂ ਸਮਾਜ ਵਿੱਚ ਹਰ ਪਾਸੇ ਭ੍ਰਿਸ਼ਟਾਚਾਰ ਦਾ ਬੋਲਵਾਲਾ ਵੇਖਦੇ ਹਾਂ। ਹਰ ਕੋਈ ਇੱਕ ਦੂਜੇ ਤੋਂ ਅੱਗੇ ਹੋਕੇ ਧਨ ਇਕੱਠਾ ਕਰਨਾ ਚਾਹੁੰਦਾ ਹੈ। ਜਦੋਂ ਉਸ ਦੇ ਆਮਦਨ ਦੇ ਸਾਧਨ ਸੀਮਤ ਹੁੰਦੇ ਹਨ ਤਾਂ ਅਨੈਤਿਕ ਸਾਧਨਾਂ ਨਾਲ ਮਕਸਦ ਹੱਲ ਕਰਦਾ ਹੈ। ਜਿਸ ਨਾਲ ਜਨਤਕ ਹਿੱਤਾਂ ਦਾ ਨੁਕਸਾਨ ਹੁੰਦਾ ਹੈ। ਨਿੱਜੀ ਸੁਆਰਥ ਲਈ ਲੋਕ ਹਿੱਤਾਂ ਦਾ ਬਲੀਦਾਨ ਦਿੱਤਾ ਜਾਂਦਾ ਹੈ। ਭ੍ਰਿਸ਼ਟਾਚਾਰ ਦੀ ਸਮਸਿਆ ਐਨੀ ਗੰਭੀਰ ਰੂਪ ਧਾਰਨ ਕਰ ਗਈ ਹੈ ਕਿ ਇੰਜ ਲਗਦਾ ਹੈ ਕਿ ਨੈਤਿਕਤਾ ਨੂੰ ਇਹ ਖਤਮ ਹੀ ਕਰ ਦੇਵੇਗੀ। ਭ੍ਰਿਸ਼ਟਾ-ਚਾਰ ਵਧਨ ਨਾਲ ਰਾਸ਼ਟਰੀ ਚਰਿਤਰ ਵਿੱਚ ਗਿਰਾਵਟ ਆਉਂਦੀ ਹੈ। ਲੋਕ ਉਨਤੀ ਲਈ ਲੋਕ ਚਰਿੱਤਰ ਦਾ ਨਿਰਮਾਣ ਹੋਣਾ ਜਰੂਰੀ ਹੈ। ਭ੍ਰਿਸ਼ਟਾਚਾਰ ਨੂੰ ਖਤਮ ਕੀਤੇ ਬਿਨਾਂ ਕੋਈ ਵੀ ਕੌਮ ਸੰਪੂਰਨ ਉਨਤੀ ਨਹੀਂ ਕਰ ਸਕਦੀ ਸਭਿਅਤਾ ਦਾ ਰਖਵਾਲਾ ਨਹੀਂ ਕਹਾ ਸਕਦਾ। ਸੱਭਿਅਕ ਹੋਣਾ ਮਨੁੱਖ ਨੂੰ ਪਸ਼ੂ ਜੀਵਨ ਨਾਲੋਂ ਨਿਖੇੜਦਾ ਹੈ। ਜੇਕਰ ਨੈਤਿਕਤਾ ਦਾ ਪਤਨ ਹੁੰਦਾ ਹੈ, ਤਾਂ ਸੱਭਿਅਤਾ ਦਾ ਪਤਨ ਹੁੰਦਾ ਹੈ। ਜੇ ਸਭਿਅਤਾ ਦਾ ਪਤਨ ਹੋਵੇਗਾ ਤਾਂ ਮਨੁੱਖ ਜਾਤੀ ਦਾ ਪਤਨ ਹੋਵੇਗਾ। ਮਨੁੱਖਤਾ ਦੇ ਪਤਨ ਨੂੰ ਰੋਕਣਾ ਅਤਿ ਜਰੂਰੀ ਹੈ।

ਭ੍ਰਿਸ਼ਟਾਚਾਰ ਦੀਆਂ ਜੜ੍ਹਾਂ ਇੰਨੀਆਂ ਫੈਲ ਗਈਆਂ ਹਨ ਕਿ ਕਈ ਵਾਰੀ ਇਹ ਮਹਿਸੂਸ ਹੁੰਦਾ ਹੈ ਕਿ ਭ੍ਰਿਸ਼ਟਾਚਾਰ ਕੋਈ ਜੀਵ ਵਿਗਿਆਨਕ ਗੁਣ ਤਾਂ ਨਹੀਂ ? ਪਰ ਅਸੀਂ ਇਹ ਨਿਸਚੇ ਨਾਲ ਕਹਿ ਸਕਦੇ ਹਾਂ ਕਿ ਇਹ ਕੋਈ ਜੀਵ ਵਿਗਿਆਨਿਕ ਗੁਣ ਨਹੀਂ ਹੈ, ਕਿਉਂ ਕਿ ਪ੍ਰਸਿੱਧ ਵਿਦਵਾਨ ਜਾਹਨ ਲਾਕ ਨੇ ਸਿੱਧ ਕੀਤਾ ਹੈ ਕਿ ਵਿਚਾਰ ਜਮਾਂਦਰੂ ਨਹੀਂ ਹੁੰਦੇ ਜਦੋਂ ਬੱਚਾ ਜਨਮ ਲੈਂਦਾ ਹੈ ਉਸ ਦਾ ਮਨ ਸਾਫ ਸਲੇਟ ਦੀ ਤਰ੍ਹਾਂ ਹੁੰਦਾ ਹੈ ਜਿਸ ਉੱਪਰ ਉਹ ਆਪਣੇ ਅਨੁਭਵ ਦੁਆਰਾ ਪਹਿਲੇ ਅੱਖਰ ਲਿਖਦਾ ਹੈ। ਜਿਸ ਦੇ ਅਧਾਰ ਤੇ ਅਸੀਂ ਕਹਿ ਸਕਦੇ ਹਾਂ ਕਿ ਭ੍ਰਿਸ਼ਟਾਚਾਰ ਸਮਾਜ ਵਿੱਚ ਪੈਦਾ ਹੋਈ ਇੱਕ ਸਮਾਜਿਕ ਬੁਰਾਈ ਹੈ। ਜੋ ਕਿ ਸੰਪੂਰਨ ਸਮਾਜ ਵਿੱਚ ਵਿਆਪਕ ਹੈ। ਭ੍ਰਿਸ਼ਟਾਚਾਰ ਦਾ ਵੱਧ ਜਾਂ ਘੱਟ ਹੋਣਾ ਖਾਸ ਖੇਤਰ ਦੇ ਸਮਾਜਿਕ ਆਰਥਿਕ ਅਤੇ ਰਾਜਨੀਤਿਕ ਵਾਤਾਵਰਨ ਉੱਤੇ ਨਿਰਭਰ ਕਰਦਾ ਹੈ। ਜੇਕਰ ਦੋ ਸਕੇ ਭਰਾ ਦੁਨੀਆਂ ਦੇ ਵੱਖ ਵੱਖ ਹਿੱਸਿਆਂ ਵਿੱਚ ਰਹਿੰਦੇ ਹਨ ਤਾਂ ਉਹ ਉਥੋਂ ਦੇ ਵਾਤਾਵਰਨ ਨੂੰ ਜਰੂਰ ਹੀ ਕਬੂਲਣਗੇ। ਉਥੋਂ ਦਾ ਪ੍ਰਭਾਵ ਉਹਨਾਂ ਦੇ ਜੀਵਨ ਦ੍ਰਿਸ਼ਟੀਕੋਣ ਉੱਪਰ ਪਵੇਗਾ। ਜਿਸ ਕਰਕੇ ਉਹਨਾਂ ਦੇ ਆਪਸੀ ਵਿਚਾਰਾਂ ਵਿੱਚ ਭਿਨਤਾ ਹੋਵੇਗੀ।

ਸਾਰਥਕ ਜਿੰਦਗੀ ਜਿਊਣ ਲਈ ਨੈਤਿਕ ਕਦਰਾਂ ਕੀਮਤਾਂ ਦਾ ਵੀ ਖਿਆਲ ਰੱਖਣਾ ਪਵੇਗਾ। ਨੈਤਿਕ ਕਦਰਾਂ ਕੀਮਤਾਂ ਦਾ ਸਾਡੇ ਜੀਵਨ ਵਿੱਚ ਵਡਮੁੱਲਾ ਸਥਾਨ ਹੈ। ਭ੍ਰਿਸ਼ਟਾਚਾਰ ਨੈਤਿਕਤਾ ਦਾ ਵੈਰੀ ਹੈ। ਕਿਉਂਕਿ ਇੱਕ ਭ੍ਰਿਸ਼ਟ ਵਿਅਕਤੀ ਨਿੱਜੀ ਸਵਾਰਥ ਨੂੰ ਅੱਗੇ ਰੱਖ ਕੇ ਨੈਤਿਕ ਕਦਰਾਂ ਦੀ ਬਲੀ ਦੇ ਦਿੰਦਾ ਹੈ। ਜਦੋਂ ਕਿ ਨੈਤਿਕ ਕਦਰਾਂ ਸਰਬ ਭਲਾਈ ਹਿੱਤ ਹੁੰਦੀਆਂ ਹਨ। ਫਿਰ ਜਦੋਂ ਅਸੀਂ ਭ੍ਰਿਸ਼ਟਾਚਾਰ ਨੂੰ ਇੱਕ ਬੁਰਿਆਈ ਮੰਨ ਲਿਆ ਤਾਂ ਇਸ ਬੁਰਿਆਈ ਨੂੰ ਸਮਾਜ ਵਿੱਚੋਂ ਖਤਮ ਕਰਨਾ ਜਰੂਰੀ ਹੈ।

ਇਸ ਬੁਰਾਈ ਨੂੰ ਖਤਮ ਕਰਨ ਲਈ ਸਾਨੂੰ ਇਸਦੇ ਖਿਲਾਫ ਸਮਾਜਿਕ ਚੇਤਨਾ ਪੈਦਾ ਕਰਨੀ ਹੋਵੇਗੀ। ਤਾਂ ਜੋ ਭ੍ਰਿਸ਼ਟਾਚਾਰ ਨੂੰ ਹਰ ਕੋਈ ਸਮਾਜਿਕ ਕਲੰਕ ਦੱਸੇ। ਕੋਈ ਵੀ ਇਸ ਨੂੰ ਆਪਣੀ ਖੁਸ਼ਹਾਲੀ ਦਾ ਸਾਧਨ ਨਾ ਸਮਝੇ। ਜਨਤਕ



ਧਨ ਦੀ ਨਿੱਜੀ ਹਿੱਤਾਂ ਵਾਸਤੇ ਵਰਤੋਂ ਵੀ ਭ੍ਰਿਸ਼ਟਾਚਾਰ ਦੀ ਇੱਕ ਕਿਸਮ ਹੈ। ਭ੍ਰਿਸ਼ਟਾਚਾਰ ਦੀਆਂ ਹੋਰ ਅਨੇਕਾਂ ਕਿਸਮਾਂ ਹੋ ਸਕਦੀਆਂ ਹਨ। ਜਿੰਨਾਂ ਨਾਲ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿੱਚ ਨਿੱਜੀ ਹਿੱਤ ਦੀ ਹੀ ਰੱਖਿਆ ਕੀਤੀ ਜਾਂਦੀ ਹੈ। ਕਿਸੇ ਵੀ ਬੁਰਾਈ ਨੂੰ ਖਤਮ ਕਰਨ ਲਈ ਉਸ ਦੀ ਵਿਰੋਧੀ ਵਿਚਾਰਧਾਰਾ ਨੂੰ ਬਲਵਾਨ ਕਰਨ ਦੀ ਲੋੜ ਹੁੰਦੀ ਹੈ। ਜਿਸ ਤਰ੍ਹਾਂ ਸਮਾਜਿਕ ਵਹਿਮਾਂ ਭਰਮਾਂ ਨੂੰ ਤਰਕਸ਼ੀਲ ਵਿਚਾਰਧਾਰਾ ਦੇ ਪ੍ਰਚਾਰ ਕਰਨ ਨਾਲ ਹੀ ਸਮਾਜ ਵਿੱਚੋਂ ਦੂਰ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਭ੍ਰਿਸ਼ਟਾਚਾਰ ਵਿਰੋਧੀ ਸਮਾਜ ਚੇਤਨਾ ਨੂੰ ਪ੍ਰਫੁੱਲਤ ਕਰਕੇ ਭ੍ਰਿਸ਼ਟਾਚਾਰ ਨੂੰ ਰੋਕਿਆ ਜਾ ਸਕਦਾ ਹੈ।

ਵਿਦਿਅਕ ਪ੍ਰਣਾਲੀ ਇੱਕ ਅਜਿਹੀ ਪ੍ਰਣਾਲੀ ਹੁੰਦੀ ਹੈ। ਜਿਸ ਦੁਆਰਾ ਵੀ ਅਸੀ ਸਮਾਜਿਕ ਬੁਰਾਈਆਂ ਨੂੰ ਕਾਬੂ ਕਰ ਸਕਦੇ ਹਾਂ। ਜਿਸ ਤਰ੍ਹਾਂ ਵਿਦਿਅਕ ਪ੍ਰਣਾਲੀ ਦੁਆਰਾ ਵਿਗਿਆਨਕ ਵਿਚਾਰਾਂ ਦਾ ਸਮਾਜ ਵਿੱਚ ਪ੍ਰਕਾਸ਼ ਹੋਇਆ ਜਿਸ ਦੇ ਸਿੱਟੇ ਵਜੋਂ ਬਹੁਤ ਸਾਰੀਆਂ ਸਮੱਸਿਆਵਾਂ ਨੂੰ ਰੋਕਿਆ ਜਾ ਸਕਿਆ ਹੈ ਜਿਵੇਂ ਸਤੀ ਪ੍ਰਥਾ, ਬਾਲ ਵਿਵਾਹ ਆਦਿ ਵਰਣਯੋਗ ਹਨ। ਪਰ ਵਰਤਮਾਨ ਸਮੇਂ ਸਮੱਸਿਆ ਇਹ ਹੈ ਕਿ ਵਿਦਿਅਕ ਪ੍ਰਣਾਲੀ ਵੀ ਪਵਿੱਤਰ ਨਹੀਂ ਰਹੀ। ਸਗੋਂ ਭ੍ਰਿਸ਼ਟਾਤਾਰ ਇਸ ਵਿੱਚ ਹਰ ਪਾਸੇ ਵੇਖਿਆ ਜਾ ਸਕਦਾ ਹੈ। ਜਦੋ ਵਿਦਿਆਰਥੀ ਭ੍ਰਿਸ਼ਟ ਵਾਤਾਵਰਨ ਵਿੱਚ ਵਿਦਿਆ ਹਾਸਿਲ ਕਰੇਗਾ ਤਾਂ ਉਸ ਦਾ ਭ੍ਰਿਸ਼ਟ ਬਣ ਜਾਣਾ ਕੋਈ ਹੈਰਾਂਨੀ ਵਾਲੀ ਗੱਲ ਨਹੀਂ ਸਗੋਂ ਇਹ ਤਾਂ ਇੱਕ ਸਧਾਰਨ ਵਰਤਾਰਾ ਹੈ। ਕਈ ਪ੍ਰਾਈਵੇਟ ਸਕੂਲਾਂ ਵਿੱਚ ਦਾਖਲਾ ਲੈਣ ਸਮੇਂ ਮੋਟੀਆਂ ਰਕਮਾਂ ਵਸੂਲ ਕੀਤੀਆਂ ਜਾਂਦੀਆਂ ਹਨ। ਇੰਟਰਵਿਊ ਸਮੇਂ ਉਸੇ ਵਿਅਕਤੀ ਨੂੰ ਦਾਖਲਾ ਦਿੱਤਾ ਜਾਂਦਾ ਹੈ, ਜਿਸ ਦੇ ਮਾਪਿਆਂ ਨੇ ਜ਼ਿਆਦਾ ਰਕਮ ਦਾਨ ਦੇ ਤੌਰ ਤੇ ਦਿੱਤੀ ਹੋਵੇ। ਯੋਗਤਾ ਦੀ ਕੋਈ ਪਰਖ ਨਹੀਂ ਪਰਖ ਹੁੰਦੀ ਹੈ ਤਾਂ ਦਾਨ ਵਾਲੀ ਰਕਮ ਦੀ। ਸਕੂਲਾਂ ਵਿੱਚ ਲਗਨ ਅਤੇ ਮਿਹਨਤ ਨਾਲ ਪੜ੍ਹਾਉਣ ਦੀ ਬਜਾਏ ਟਿਊਸ਼ਨਾਂ ਪੜ੍ਹਾਉਣਾ, ਰਿਸ਼ਵਤ ਦੇ ਕੇ ਪ੍ਰੀਖਿਆਂ ਵਿੱਚ ਨੰਬਰ ਵਧਾ ਲੈਣੇ, ਪੇਪਰ ਲੀਕ ਕਰਵਾ ਲੈਣੇ, ਨਕਲ ਮਾਰਨ ਦੀ ਪੇਪਰ ਵਿੱਚ ਖੁੱਲ ਲੈਣੀ ਆਦਿ ਬਹੁਤ ਸਾਰੀਆਂ ਉਦਾਹਰਣਾਂ ਹਨ ਜੋ ਕਿ ਇਹ ਸਿੱਧ ਕਰ ਦਿੰਦੀਆਂ ਹਨ ਕਿ ਭ੍ਰਿਸ਼ਟਾਚਾਰ ਵਿਦਿਅਕ ਜੀਵਨ ਵਿਚ ਪੂਰੀ ਤਰਾਂ ਪ੍ਰਫੁੱਲਤ ਹੈ। ਜਿੱਥੋਂ ਵਿਦਿਆਰਥੀਆਂ ਨੂੰ ਭ੍ਰਿਸ਼ਫਾਚਾਰ ਦੀ ਮੁਢਲੀ ਟਰੇਨਿੰਗ ਮਿਲਦੀ ਹੈ।

ਘਰ ਵਿਚ ਪੈਦਾ ਹੋਣ ਵਾਲੀ ਨਵੀਂ ਪੀੜ੍ਹੀ ਉਪਰ ਇਸਦਾ ਪ੍ਰਭਾਵ ਕਿਸ ਤਰਾਂ ਨਹੀਂ ਪਵੇਗਾ। ਭ੍ਰਿਸ਼ਟਾਚਾਰ ਦੀ ਟਰੇਨਿੰਗ ਉਸ ਨੂੰ ਆਪਣਾ ਕੋਈ ਕਾਰੋਬਾਰ ਚਲਾਉਣ ਤੋਂ ਪਹਿਲਾਂ ਮਿਲ ਚੁੱਕੀ ਹੁੰਦੀ ਹੈ। ਜਿਸ ਦੀ ਵਰਤੋਂ ਕਰਨਾ ਉਹ ਆਪਣੀ ਸਫਲਤਾ ਸਮਝਦਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਭ੍ਰਿਸ਼ਟਾਚਾਰ ਮੁਕਾ-ਬਲੇ ਦੀ ਭਾਵਨਾ ਕਰਕੇ ਹੀ ਪ੍ਰਫੁੱਲਤ ਹੁੰਦਾ ਹੈ। ਜਿਥੇ ਮੁਕਾਬਲੇ ਦੀ ਭਾਵਨਾ ਵਧੇਰੇ ਬਲਵਾਨ ਹੋਵੇ ਉਥੇ ਭ੍ਰਿਸ਼ਟਾ-ਚਾਰ ਨੂੰ ਰੋਕਣ ਲਈ ਯੋਗ ਪ੍ਰਬੰਧ ਨਾਂ ਕੀਤੇ ਗਏ ਹੋਣ। ਉਥੇ ਭ੍ਰਿਸ਼ਟਾਚਾਰ ਪ੍ਰਫੁੱਲਤ ਹੋਣਾ ਸੁਭਾਵਕ ਹੀ ਹੁੰਦਾ ਹੈ, ਕਿਉਂਕਿ ਮਨੁੱਖ ਹਮੇਸ਼ਾ ਸੁਖੀ ਜੀਵਨ ਹੀ ਚਾਹੁੰਦਾ ਹੈ। ਇਸ ਮਕਸਦ ਦੀ ਪੂਰਤੀ ਲਈ ਉਹ ਹਰ ਹੀਲਾ ਵਰਤ ਸਕਦਾ ਹੈ।

ਇਸ ਵਿਚ ਕੋਈ ਸ਼ਕ ਨਹੀਂ ਕਿ ਰਾਜਨੀਤੀਕ ਪ੍ਰਣਾਲੀ ਦਾ ਵੀ ਉਥੋਂ ਦੀ ਮੁਕਾਬਲੇ ਬਾਜੀ ਦੀ ਭਾਵਨਾ 'ਤੇ ਪ੍ਰਭਾਵ ਪੈਂਦਾ ਹੈ। ਪੂੰਜੀਵਾਦੀ ਦੇਸਾਂ ਵਿਚ ਨਿੱਜੀ ਮਾਲਕੀ ਦਾ ਅਧਿਕਾਰ ਸਭ ਨੂੰ ਪ੍ਰਾਪਤ ਹੁੰਦਾ ਹੈ। ਜਿਸ ਕਰਕੇ ਕੋਈ ਵੀ ਜਿੰਨੀ ਚਾਹੇ ਜਾਇਦਾਦ ਇਕੱਠੀ ਕਰ ਸਕਦਾ ਹੈ। ਪਰ ਸਮਾਜਵਾਦੀ ਦੇਸਾਂ ਵਿਚ ਲੋਕਾਂ ਵਿਚ ਅਮੀਰੀ ਗਰੀਬੀ ਦਾ ਬਹੁਤਾ ਅੰਤਰ ਨਹੀਂ ਹੁੰਦਾ। ਉਥੇ ਨਿੱਜੀ ਮਾਲਕੀ ਦਾ ਹੱਕ ਨਹੀਂ ਹੁੰਦਾ, ਸਭ ਕੁੱਝ ਸਮੁੱਚੇ ਰਾਸ਼ਟਰ ਦੀ ਜਾਇਦਾਦ ਹੁੰਦਾ ਹੈ। ਨਿੱਜੀ ਮਾਲਕੀ ਦਾ ਹੱਕ ਨਾ ਹੋਣ ਕਰਕੇ ਮੁਕਾਬਲੇਬਾਜੀ ਦੀ ਭਾਵਨਾ ਇੰਨੀ ਜਿਆਦਾ ਨਹੀਂ ਹੁੰਦੀ ਜਿੰਨੀ ਕਿ ਪੂੰਜੀ ਵਾਦੀ ਦੇਸਾਂ ਵਿਚ ਹੁੰਦੀ ਹੈ। ਤਿੱਖੀ ਮੁਕਾਬਲੇਬਾਜੀ ਦੀ ਭਾਵਨਾ ਹੀ ਭ੍ਰਿਸ਼ਟਾਚਾਰ ਨੂੰ ਉਤਸਾਹਿਤ ਕਰਦੀ ਹੈ।

ਭ੍ਰਿਸ਼ਟਾਦਾਰ ਇਕ ਗੰਭੀਰ ਸਮੱਸਿਆ ਦਾ ਰੂਪ ਧਾਰਨ ਕਰ ਚੁੱਕੀ ਹੈ। ਜਿਸ ਦੀ ਹੋਂਦ ਸਦਕਾ ਦੇਸ਼ ਗਰਕ ਹੁੰਦਾ ਜਾ ਰਿਹਾ ਹੈ। ਭ੍ਰਿਸ਼ਟਾਚਾਰ ਦਾ ਖਾਤਮਾ ਕੀਤੇ ਬਿਨਾ ਦੇਸ ਤਰੱਕੀ ਨਹੀਂ ਕਰ ਸਕਦਾ। ਇਸ ਨੂੰ ਖਤਮ ਕਰਨ ਲਈ ਇਸ ਵਿਰੁੱਧ ਲੋਕ ਮੱਤ ਦਾ ਨਿਰਮਾਣ ਕਰਨਾ ਜਰੂਰੀ ਹੈ। ਤਾਂ ਜੋ ਜਨਤਾ ਇਸ ਨੂੰ ਇਕ ਸਮਾਜਿਕ ਬੁਰਾਈ ਸਮਝੇ ਅਤੇ ਇਸ ਤੋਂ ਛੁਟਕਾਰਾ ਪਾਉਣ ਦਾ ਯਤਨ ਕਰੇ।

ਕੋਈ ਵੀ ਇਸ ਗੱਲ ਤੋਂ ਇਨਕਾਰੀ ਨਹੀਂ ਕਿ ਭ੍ਰਿਸ਼ਟਾਚਾਰ ਅੱਜ ਸਾਡੇ ਵਜੀਨ ਦਾ ਇਕ ਅਨਿਖੜਵਾਂ ਅੰਗ ਹੈ। ਸਮਾਜ ਦੇ ਨੈਤਿਕ ਪੱਖ ਤੋਂ ਭਾਵੇਂ ਕਿ ਕੋਈ ਵੀ ਭ੍ਰਿਸ਼ਟਾਚਾਰ ਦੀ ਹਮਾਇਤ ਨਹੀਂ ਕਰਦਾ ਪਰ ਹਰ ਕੋਈ ਕਰਤਾ ਜਾਂ ਕਰਮ ਬਣਕੇ ਇਸ ਦਾ ਸ਼ਿਕਾਰ ਹੈ। ਧਰਮਾਂ ਦੇ ਹੁਣ ਤੱਕ ਦੇ ਰੋਲ ਤੋਂ ਇਹ ਕਿਆਸ ਕਰਨਾ ਕਿ ਭ੍ਰਿਸ਼ਟਾਚਾਰ ਵਿਰੋਧੀ ਹਨ, ਸਚ ਤੋਂ ਮੁਕਰਨ ਵਾਲੀ ਗੱਲ ਹੈ।

ਧਰਮ ਵੱਲੋਂ ਪ੍ਰਚਾਰੀ ਜਾਂਦੀ ਨੈਤਿਕਤਾ ਇਸ ਭ੍ਰਿਸ਼ਟਚਾਰ ਸਮਾਜ ਵਿਚ ਦੋਹਰੇ ਮਾਪਦੰਡ ਅਪਨਾਉਂਦੀ ਹੋਈ ਇਕ ਤਰਾਂ ਦੋਸ਼ੀ ਨੂੰ ਆਪਣੀ ਓਟ ਹੇਠ ਪਾਲਦੀ ਹੈ। ਧਾਰਮਿਕ ਨੈਤਿਕਤਾ ਤਾਂ ਉਦੋਂ ਸਾਫ ਚੀਰ ਹਰਨ ਹੋ ਜਾਂਦੀ ਹੈ, ਜਦੋਂ ਅਜੋਕੇ ਪੂੰਜੀਵਾਦੀ ਸਮਾਜ ਵਿਚ ਇਹ 'ਸਰਬਤ ਦਾ ਭਲਾ' ਦੀ ਰਟ ਲਗਾਕੇ ਲੁਟਣ ਵਾਲਿਆਂ ਦੇ ਪੱਖ ਵਿਚ ਖੜਦਿਆਂ ਲੁੱਟ ਜਾਣ ਵਾਲੀਆਂ ਦੀਆਂ ਵਿਰੋਧੀ ਭਾਵਨਾਵਾਂ ਦਾ ਗਰਭਪਾਤ ਕਰਦੀ ਹੈ।

ਜੇਕਰ ਧਾਰਮਿਕ ਨੈਤਿਕਤਾ ਨੂੰ ਲਾਂਭੇ ਰਖਦਿਆਂ ਅਸੀਂ ਹੱਕ ਸੱਚ ਇਨਸਾਫ਼ ਦੀ ਗੱਲ ਕਰੀਏ ਤਾਂ ਇਹ ਗੱਲ ਸਾਫ ਹੈ ਕਿ ਮੌਜੂਦਾ ਸਮਾਜ ਵਿਚ ਨਿਜੀ ਮੁਫਾਦਾਂ ਲਈ ਅਸੀਂ ਹਦ ਦਰਜੇ ਦੇ ਭ੍ਰਿਸ਼ਟ ਹੋ ਨਿਬੜਦੇ ਹਾਂ ਅਤੇ ਆਪਣੀ ਭ੍ਰਿਸ਼ਟਤਾ ਨੂੰ ਢੀਠਤਾਈ ਨਾਲ ਸਵੀਕਾਰ ਕਰਦੇ ਹੋਏ ਅਸੀਂ ਬਹਾਨਾ

ਭ੍ਰਿਸ਼ਟਾਚਾਰ, ਸ੍ਰਿਸ਼ਟਾਚਾਰ ਦਾ ਵਿਰੋਧ-ਭਾਵੀ ਸ਼ਬਦ ਹੈ। ਸ੍ਰਿਸ਼ਟਾਚਾਰ ਅਤੇ ਨੈਤਿਕਤਾ ਤੋਂ ਸਮ-ਭਾਵੀ ਅਰਥ ਲਏ ਜਾ ਸਕਦੇ ਹਨ। ਹਰ ਜੀਵ ਵਿਗਿਆਨਕ ਤੱਤਾਂ ਤੇ ਅਧਾਰਣ ਹੋਣ ਕਰਕੇ ਹੋਂਦ ਵਿਚ ਹੈ। ਵਿਗਿਆਨਕ ਸੱਚ ਦੀ ਕ੍ਰਿਆ ਵਿਚ ਵਿਘਨ ਪੈਣ ਨਾਲ ਜੀਵ ਦੀ ਹੋਂਦ ਖਤਮ ਹੋ ਜਾਂਦੀ ਹੈ। ਵਿਗਿਆਨਕ ਕ੍ਰਿਆ ਵਿਚ ਜੋ ਸੱਚ ਅਤੇ ਸੁੱਚ ਕੰਮ ਕਰਦੀ ਹੈ, ਸਾਡਾ ਮਨੋਰਥ ਉਸ ਅਸੂਲ ਨੂੰ ਸਮਾਜਿਕ ਜੀਵਨ ਦਾ ਆਧਾਰ ਬਨਾਉਣਾ ਹੈ। ਜਦੋਂ ਹੀ ਕਿਸੇ ਜੀਵ-ਜਾਤੀ ਦੇ ਆਪਸੀ ਮੇਲ-ਜੋਲ, ਸਮਾਜਿਕ ਕ੍ਰਿਆ ਵਿਚੋਂ ਸੱਚ ਖਤਮ ਹੋ ਜਾਵੇਗਾ, ਉਹ ਭ੍ਰਿਸ਼ਟਾਚਾਰ ਹੋਵੇਗਾਂ। ਵਿਗਿਆਨਕ ਸੱਚ ਤੋਂ ਬਿਨਾਂ ਨਾਂ ਜੀਵ ਹੋਂਦ ਵਿਚ ਰਹਿ ਸਕਦਾ ਹੈ ਨਾਂ ਉਸਦਾ ਸਮਾਜੀ ਜੀਵਨ। ਇਸ ਲਈ ਭ੍ਰਿਸ਼ਟਾਚਾਰ ਦੀ ਵਿਥਾ ਜੀਵ-ਵਿਗਿਆਨਕ ਗੁਣ ਨਹੀਂ।

—ਰਾਜਿੰਦਰ ਦੋਰਾਹਾ

ਦਿੰਦੇ ਹਾਂ ਕਿ ਸਮਾਂ ਹੀ ਇਸ ਤਰਾਂ ਦਾ ਆ ਗਿਆ ਹੈ ਜਾਂ ਅੱਜ ਕਲ ਭ੍ਰਿਸ਼ਟ ਤਰੀਕੇ ਅਪਨਾਏ ਬਿਨਾ ਤਾਂ ਆਦਮੀ ਦਾ ਜਿਉਣਾ ਮੁਸ਼ਕਲ ਹੈ ਜਾਂ ਉਹ ਇਸ ਆਪਸੀ ਦੌੜ, ਜੋ ਕਿ ਇਕ ਦੂਸਰੇ ਤੋਂ ਅੱਗੇ ਲੰਘ ਜਾਣ ਦੀ ਲੱਗੀ ਹੋਈ ਹੈ ਵਿਚ ਪਿਛੇ ਰਹਿ ਜਾਵੇਗਾ। ਜਾਂ ਕੁਝ ਅਜਿਹਾ ਆਖ ਕੇ ਆਪਣੀ ਗੱਲ ਨੂੰ ਵਜਨ ਦਿੰਦੇ ਹਨ ਕਿ ਭ੍ਰਿਸ਼ਟਾਚਾਰ ਤਾਂ ਸਾਡੇ ਖੂਨ ਵਿਚ ਹੀ ਰਚਿਆ ਹੈ। ਪਰ ਵਿਗਿਆਨਕ ਨਜ਼ਰੀਏ ਤੋਂ ਦੇਖਦਿਆਂ ਉਪਰੋਕਤ ਬਹਾਨੇਬਾਜ਼ੀ ਲਈ ਸਾਡੇ ਸਮਾਜਿਕ ਆਰਥਿਕ ਪ੍ਰਬੰਧ ਵਿਚ ਹੀ ਅਧਾਰ ਮੌਜੂਦ ਹੈ।

ਜੇਕਰ ਅਸੀਂ ਇਸ ਭ੍ਰਿਸਟਾਚਾਰ ਦੀਆਂ ਜੜਾਂ ਇਸ ਮੌਜੂਦਾ ਆਰਥਿਕ, ਸਮਾਜਿਕ, ਰਾਜਨਤਿਕ ਢਾਂਚੇ ਵਿਚ ਵੇਖਦੇ ਹਾਂ ਤਾਂ ਤਰਕਸ਼ੀਲ ਭਾਸ਼ਾ ਵਿਚ ਸਾਨੂੰ ਭ੍ਰਿਸ਼ਟਾਚਾਰ ਅਤੇ ਨੈਤਿਕ ਗਿਰਾਵਟ ਦਾ ਕਾਰਣ ਮਿਲ ਗਿਆ ਹੈ। ਕਾਰਣ ਮਿਲਣ ਤੇ ਸਾਡੀ ਇਕ ਸਮੱਸਿਆ ਹੱਲ ਹੋ ਗਈ ਹੈ। ਦੂਸਰੀ ਸ਼ਮੱਸਿਆ ਇਸ ਕਾਰਨ ਦੇ ਇਲਾਜ਼ ਦੀ ਹੈ। ਭ੍ਰਿਸ਼ਟਾਚਾਰ ਅਤੇ ਨੈਤਿਕ ਗਿਰਾਵਟ ਨੂੰ ਅਸਵੀਕਾਰ ਕਰਦੇ ਹੋਏ ਸਾਨੂੰ ਇਸ ਵਿਰੁਧ ਲੋਕ ਰਾਏ ਕਾਇਮ ਕਰਨੀ ਚਾਹੀਦੀ ਹੈ ਅਤੇ ਇਸ ਨੂੰ ਜੜੋਂ ਹੀ ਉਖਾੜਨ ਲਈ ਸਾਨੂੰ ਮੌਜੂਦਾ ਰਾਜਨੀਤਕ ਆਰਥਿਕ ਅਤੇ ਸਮਾਜਿਕ ਪ੍ਰਬੰਧ ਨੂੰ ਲੋਕ ਸ਼ਕਤੀ ਉਸਾਰਕੇ ਵਿਗਿਆਨਕ ਲੀਹਾਂ ਤੇ ਚਲਦਿਆਂ ਬਦਲਣਾ ਪਵੇਗਾ। ●

—ਪ੍ਰੋ: ਪ੍ਰੀਤਮ ਸਿੰਘ ਦੋਰਾਹਾ

ਜਿਸ ਸਮਾਜ ਵਿਚ ਲੋਕ ਝੂਠ ਨੂੰ ਸੱਚ ਬਣਾ ਕੇ ਪੂਜਦੇ ਹੋਣ, ਉਥੇ ਹਰ ਬੀਮਾਰੀ ਦੀ ਜੜ ਆਰਥਿਕ ਮਹਿਲਾਂ ਅਤੇ ਸਮਾਜਿਕ ਸਿਰੋਂ ਹੁੰਦੀ ਹੈ।

ਇਸ ਨੂੰ ਜੀਵਨ ਦੇ ਇਕ ਅਟੁਟ ਗੁਣ ਵਜੋਂ ਸਵੀਕਾਰ ਕਰਨਾ, ਜੀਵਨ ਸੰਘਰਸ਼ ਤੋਂ ਭਾਂਜ ਹੈ।

ਨੀਜ਼ ਨਾਲ ਦੇਖਿਆਂ ਸਾਡੀ ਜੀਵਨ-ਪ੍ਰਣਾਲੀ ਅਤੇ ਪ੍ਰੀਵਾਰਿਕ ਜ਼ਿੰਦਗੀ ਦਾ ਸ਼ਾਇਦ ਹੀ ਕੋਈ ਹੱਥ ਇਸ ਵਿਚ ਹੋਵੇ।

ਨਿੱਜੀ ਮਾਲਕੀ ਵਿਚੋਂ ਇਸ ਦੀ ਸੜਾਂਦ ਅਵੱਸ਼ ਆਉਂਦੀ ਹੈ। ਬੰਦਾ ਜਦੋਂ ਸਿਸਟਾਚਾਰ ਅਤੇ ਨੈਤਿਕ ਗੁਣਾਂ ਦਾ ਮਾਲਕ ਹੋਣ ਦੀ ਝੂਠੀ ਫੜ ਮਾਰਦਾ ਹੈ ਤਾਂ ਕੀ ਇਹ ਭ੍ਰਿਸ਼ਟਾਚਾਰ ਨਹੀਂ ਹੈ? ਵਰਨਾ ਇਹ ਹਾਲਤ ਕਿਉਂ ਹੋਵੇ। ●





# ਕਹਾਣੀ ਦੀ ਕਹਾਣੀ

— ਡਾ: ਰਾਜਿੰਦਰ ਪਾਲ ਸਿੰਘ

ਤਰਕ-ਦਰਪਣ ਦੇ ਪਾਠਕਾਂ ਨੂੰ ਪਿਛਲੇ ਅੰਕ ਮਾਰਚ, ਅਪ੍ਰੈਲ, 92 ਰਾਹੀਂ ਜਾਣਕਾਰੀ ਦਿੱਤੀ ਗਈ ਸੀ ਕਿ ਥਰਡ-ਆਈ ਪਰੋਡਕਸ਼ਨ ਇੰਟਰਨੈਸ਼ਨਲ ਵੱਲੋਂ ਤਰਕਸ਼ੀਲ ਨਜ਼ਰੀਏ ਤੋਂ ਇਕ ਟੈਲੀ ਫਿਮਲ 'ਉਹਲਾ' ਦਾ ਨਿਰਮਾਣ ਕੀਤਾ ਜਾ ਰਿਹਾ ਹੈ। ਇਸ ਫਿਲਮ ਲਈ ਆਰਥਕ ਸਾਧਨ, ਤਰਕਸ਼ੀਲ ਸੁਸਾਇਟੀ ਦੇ ਹਮਦਰਦ ਕਨੇਡਾ ਨਿਵਾਸੀ ਅਮਨਪਾਲ ਸਾਰਾ ਜੀ ਨੇ ਜੁਟਾਏ ਸਨ। ਇਸ ਦੀ ਕਹਾਣੀ, ਪਟਕਥਾ ਅਤੇ ਸੰਵਾਦ ਮੇਰੇ ਲਿਖੇ ਸਨ, ਜਿਨ੍ਹਾਂ ਨੂੰ ਸੋਧਿਆ-ਸੰਵਾਰਿਆ ਸੀ, ਸਾਡੀ ਹੀ ਸੋਸਾਇਟੀ ਦੇ ਇਕ ਹੋਰ ਹਮਦਰਦ ਅਤੇ ਪੰਜਾਬ ਦੇ ਉਘੇ ਰੰਗਕਰਮੀ ਮਾਸਟਰ ਤਰਲੋਚਨ ਸਿੰਘ ਮਾਛੀਵਾੜਾ ਜੀ ਨੇ। ਇਸ ਫਿਲਮ ਵਿਚ ਰਮਾ ਵਿਜ, ਅਮਨਪਾਲ ਸਾਰਾ ਡਾ: ਚਰਨਜੀਤ ਕੌਰ, ਦਰਸ਼ਨ ਮਹਿਰੋਕ, ਕੁਸਮ ਬੰਗਣ, ਮਿਸਿਜ਼ ਬੰਗਣ, ਅਤੇ ਮੋਹਨ ਕੰਬੋਜ ਆਦਿ ਵਿਅਕਤੀਆਂ ਨੇ ਮੁੱਖ ਭੁਮਿਕਾਵਾਂ ਨਿਭਾਈਆਂ ਹਨ। ਇਸ ਫਿਲਮ ਨੂੰ ਮਨਪ੍ਰੀਤ ਗਿੱਲ ਨੇ ਨਿਰਦੇਸਿਤ ਕੀਤਾ ਹੈ। ਇਸ ਫਿਲਮ ਦੀ ਸ਼ੂਟਿੰਗ ਪ੍ਰੋ: ਕੁਲਦੀਪ ਸਿੰਘ ਖਿਆਲਾ ਜੀ ਦੀ ਮੇਹਰਬਾਨੀ ਨਾਲ ਪਹੇਵੇ ਨੇੜੇ ਨੇਸੀ ਪਿੰਡ ਵਿਚ ਮੁਕੰਮਲ ਕੀਤੀ ਗਈ। ਇਸ ਟੈਲੀ - ਫਿਲਮ ਨੇ ਵਿਸ਼ਾ ਆਰਥਿਕ-ਸਮਾਜਿਕ ਪਰਿਪੇਖ ਵਿਚੋਂ ਉਪਜੀਆਂ ਮਨੋ ਗੁੰਝਲਾਂ ਨੂੰ ਸਭਿਆਚਾਰਕ ਤਾਣੇ-ਪੇਟੇ ਵਿਚ ਕਲਾਤਮਿਕ ਢੰਗ ਨਾਲ ਪੇਸ਼ ਕਰਨਾ ਹੈ। ਇਸ ਫਿਲਮ ਦੀ ਕਹਾਣੀ ਨੂੰ ਮੈਂ ਜਾਣ ਬੁੱਝ ਕੇ ਲੁਕਾਅ ਰਿਹਾ ਹਾਂ ਤਾਂ ਜੋ ਤੁਸੀਂ ਫਿਲਮ ਦੇ ਆਨੰਦ ਤੋਂ ਵਾਂਝੇ ਨਾ ਰਹਿ ਜਾਵੋ। ਪਰ ਫ਼ਿਲਮ ਦੀ ਕਹਾਣੀ ਨੂੰ ਫਿਲਮਾਉਂਦਿਆਂ ਜੋ ਕਹਾਣੀ ਸਾਡੇ ਨਾਲ ਬਣੀ, ਉਹ ਪਾਠਕਾਂ ਨਾਲ ਸਾਂਝੀ ਕਰਨੀ ਯੋਗ ਸਮਝਦੇ ਹਾਂ।

ਫਿਲਮ ਦੀ ਸ਼ੂਟਿੰਗ ਦੇ ਪਹਿਲ ਦਿਨ ਜਦੋਂ ਅਸੀਂ ਐਲਾਨ ਕਰ ਦਿੱਤਾ ਕਿ ਕਿਸੇ ਕਿਸਮ ਦੀ ਧਾਰਮਿਕ ਰਸਮ ਨਹੀਂ ਕੀਤੀ ਜਾਵੇਗੀ। ਫਿਲਮਾਂ ਵਾਲੇ ਕੈਮਰੇ ਦੀ ਪੂਜਾ ਕਰਦਿਆਂ ਨਾਰੀਅਲ ਭਨਣ' ਦੀ ਰਸਮ ਅਦਾ ਕਰਦੇ ਹਨ। ਤਾਂ ਸਾਡੇ ਤਰਕਸ਼ੀਲ ਵਿਚਾਰਾਂ ਤੋਂ ਅਣਜਾਣ ਯੂਨਿਟ ਮੈਂਬਰ ਹੈਰਾਨ-ਪ੍ਰੇਸ਼ਾਨ ਸੋਚ ਰਹੇ ਸਨ। ਸਾਡੀ ਯੂਨਿਟ ਦੀ ਇਕ ਸਹਾਇਕ-ਨਿਰਦੇਸ਼ਕਾ ਰਹਿ ਰਹੀ ਸੀ, ਮੈਂ ਅੱਜ ਤੱਕ ਕਿਸੇ ਫਿਲਮ ਦਾ ਮਹੂਰਤ ਨਾਰੀਅਲ ਤੋੜਨ ਤੋਂ ਬਿਨਾਂ ਹੁੰਦਾ ਨਹੀਂ ਵੇਖਿਆ। ਇਹ ਪਹਿਲਾ ਮੌਕਾ ਹੈ। ਮੈਂ ਝੱਟ ਕਿਹਾ-'ਇਹ ਤੁਹਾਡਾ ਪਹਿਲਾ ਮੌਕਾ ਹੈ। ਵੈਸੇ ਪੰਜਾਬੀ ਫਿਲਮ 'ਪਗੜੀ ਸੰਭਾਲ ਜੱਟਾ' ਦੇ ਨਿਰਮਾਤਾ 'ਇਕਬਾਲ ਰਾਜਣ' ਨੇ ਵੀ ਮਹੂਰਤ ਸਮੇਂ ਨਾਰੀਅਲ ਨਹੀਂ ਤੋੜਿਆ ਸੀ। ਸੋ ਇਹ ਦੂਜਾ ਮੌਕਾ ਹੈ। ਤਰਕਸ਼ੀਲ ਵਿਚਾਰਾਂ ਵਾਲਿਆਂ ਲਈ ਇਹ ਖੁਸ਼ੀ ਦੀ ਗੱਲ ਹੈ ਕਿ ਪੰਜਾਬੀ ਫਿਲਮਾਂ ਵਿਚ ਪੁਰਾਣੀ ਪਰੰਪਰਾ ਦੀ ਥਾਂ ਨਵੀਂ ਲੀਹ ਪੈ ਰਹੀ ਹੈ। ਸਾਡੀ ਯੂਨਿਟ ਦੇ ਕੁਝ ਮੈਂਬਰ ਫਿਲਮ ਦੀ ਸ਼ੂਟਿੰਗ ਦੌਰਾਨ ਆਉਂਦੀ ਹਰ ਮੁਸ਼ਕਲ ਨੂੰ 'ਨਾਰੀਅਲ ਨਾ ਤੋੜਨ' ਦੀ ਘਟਨਾ ਨਾਲ ਜੋੜਨ ਦੀ ਕੋਸ਼ਿਸ਼ ਕਰਦੇ ਸਨ। ਪਰ ਮੁੱਖ ਕਲਾਕਾਰਾ, ਫਾਈਨਾਂਸਰ ਅਤੇ ਪ੍ਰਬੰਧਕਾਂ ਦੇ ਤਰਕਸ਼ੀਲ ਵਿਚਾਰਾਂ ਦੇ ਹੋਣ ਕਾਰਣ ਕਰਕੇ ਇਹ ਗੱਲ ਬਹੁਤੀ ਨਹੀਂ ਫੈਲੀ। ਸੋ ਅਸੀਂ ਆਪਣੀ ਸੋਚ ਤੇ ਅੜੇ ਰਹਿਣ ਵਿਚ ਸਫਲ ਹੋਏ।

ਫਿਲਮ ਦੀ ਕਹਾਣੀ ਵਿਚ ਇਕ ਸੀਨ ਸਾਧ ਦੇ ਡੇਰੇ ਦਾ ਸੀ। ਇਸ ਲਈ ਅਸੀਂ ਪਿੰਡ ਦੇ ਨੇੜੇ ਬਣੀ ਇਕ ਕਬਰ ਨੂੰ ਸੈੱਟ ਵਜੋਂ ਵਰਤਣਾ ਸੀ, ਰਾਤ ਦਾ ਸੀਨ ਹੋਣ ਕਰਕੇ ਅਸੀਂ ਸ਼ਾਮੀ ਰੋਸ਼ਨੀ (ਲਾਈਟਿੰਗ) ਵਗੈਰਾ ਕਰ ਲਈ, ਪਰ ਕੁਦਰਤੀ (ਕਿਸਮਤੀ ?) ਉਸ ਦਿਨ ਮੀਂਹ ਪੈਣ ਲੱਗ ਪਿਆ। ਸਾਨੂੰ ਸ਼ੂਟਿੰਗ ਦਾ ਕੰਮ ਅਧ-ਵਿਰਕਾਰ ਛੱਡਣਾ ਪਿਆ। ਪਿੰਡ ਦੇ ਅੰਧ-ਵਿਸਵਾਸ਼ੀ ਅਤੇ ਯੂਨਿਟ ਦੇ ਅੰਧ-ਵਿਸਵਾਸ਼ੀ ਲੋਕ ਕਹਿੰਦੇ ਸਨ, 'ਲਉ ਪੀਰ ਨਾਲ ਪੰਗਾ'। ਅਗਲੇ ਦਿਨ ਕਹਾਣੀ ਦੀ ਲੋੜ ਅਨੁਸਾਰ ਹੋਰ ਡੇਰਿਆਂ ਦੇ ਸੀਨ ਵੀ ਲੈਣੇ ਸਨ। ਸੋ ਅਸੀਂ ਪਿੰਡ ਦੇ ਆਸ ਪਾਸ ਬਣੀਆਂ ਹੋਰ ਥਾਵਾ ਦੇ ਸੀਨ ਲੈ ਰਹੇ ਸੀ। ਇਸ ਤੇ ਪਿੰਡ ਦੇ ਲੋਕਾਂ ਨੇ ਕਹਿਣਾ ਸ਼ੁਰੂ ਕਰ ਦਿਤਾ ਕਿ 'ਪੀਰ ਨੇ ਭਜਾ ਦਿੱਤੇ,ਅਖੀਰ ਤੀਜੇ ਚੋਥੇ ਦਿਨ ਸ਼ਡਿਊਲ ਅਨੁਸਾਰ ਪੀਰ ਦੀ ਕਬਰ ਦਾ ਮੁੜ ਸੀਨ ਲਿਆ ਗਿਆ।

ਫਿਲਮ ਦੀ ਸੂਟਿੰਗ ਨਾਲ ਬੜੀਆਂ ਦੁਸ਼ਵਾਰੀਆਂ ਅਤੇ ਮੁਸਕਲਾ ਜੁੜੀਆਂ ਹੋਈਆਂ ਹੁੰਦੀਆਂ ਹਨ, ਜੇ ਅਸੀਂ ਤਰਕਸ਼ੀਲ ਨਜਰੀਏ ਦੀ ਥਾਂ ਅੰਧ ਵਿਸਵਾਸ਼ੀ ਹੁੰਦੇ ਤਾਂ ਪੀਰ ਦੀ ਕਬਰ ਵਾਲੇ ਸੀਨ ਤੋਂ ਬਾਦ ਮੰਨਤਾਵਾਂ ਕਰਨੀਆ ਸਨ ਜਾਂ ਫਿਰ ਪੀਰ ਤੋਂ ਭੁੱਲਾਂ ਬਖਸ਼ਾਉਂਦੇ। ਪਰ ਅਸੀਂ ਇਹ ਸਭ ਕਿਉਂ ਕਰਦੇ ਜਦੋਂ ਸਾਡੀ ਫਿਲਮ ਹੀ ਇਨ੍ਹਾਂ ਅੰਧ ਵਿਸਵਾਸਾਂ ਦੇ ਵਿਰੁਧ ਹੈ।

## ਇਬਨੇ ਇੰਸ਼ਾ

ਇਬਨੇ ਇੰਸ਼ਾ ਜੀ ਪਾਕਿਸਤਾਨ ਦੇ ਪ੍ਰਸਿੱਧ ਲੇਖਕ ਹਨ, ਉਹਨਾਂ ਦਾ ਅਸਲੀ ਨਾਂ ਸ਼ੇਰ ਮੁਹੰਮਦ ਖਾਂ ਹੈ। ਉਹਨਾਂ ਦੀ ਇਕ ਵਿਅੰਗ ਪੁਸਤਕ ਦਾ ਨਾ ਉਰਦੂ ਕੀ ਆਖਰੀ ਕਿਤਾਬ' ਹੈ। ਮੈਂ ਪਿਛਲੇ ਦਿਨ ਉਸਦਾ ਪੰਜਾਬੀ ਅਨੁਵਾਦ ਕਰ ਰਿਹਾ ਸੀ। ਇੰਸ਼ਾ ਜੀ ਮਨੁੱਖਾਂ ਵਿਚ ਧਰਮ ਅਧਾਰ ਤੇ ਪਾਈਆਂ ਜਾਂਦੀਆਂ ਵੰਡੀਆਂ ਦਾ ਆਪਣੀ ਵਿਅੰਗ ਭਾਸ਼ਾ ਵਿਚ ਖੰਡਨ ਕਰਦੇ ਹਨ। ਧਰਮ ਆਧਾਰ ਤੇ ਦੇਸ਼ ਬੰਨਣ ਦੀ ਥਿਊਰੀ ਨੂੰ ਇਉਂ ਆੜੇ ਹੱਥੀਂ ਲੈਂਦੇ ਹਨ।

### ਸਾਡਾ ਦੇਸ਼

"ਇਰਾਨ ਵਿਚ ਕੌਣ ਰਹਿੰਦਾ ਹੈ ?"

"ਇਰਾਨ ਵਿਚ ਇਰਾਨੀ ਕੌਮ ਰਹਿੰਦੀ ਹੈ।"

"ਇੰਗਲਿਸਤਾਨ ਵਿਚ ਕੌਣ ਰਹਿੰਦਾ ਹੈ ?"

"ਇੰਗਲਿਸਤਾਨ ਵਿਚ ਅੰਗਰੇਜ਼ੀ ਕੌਮ ਰਹਿੰਦੀ ਹੈ।"

"ਫਰਾਂਸ ਵਿਚ ਕੌਣ ਰਹਿੰਦਾ ਹੈ ?"

"ਫਰਾਂਸ ਵਿਚ ਫਰਾਂਸੀਸੀ ਕੌਮ ਰਹਿੰਦੀ ਹੈ।"

"ਇਹ ਕਿਹੜਾ ਦੇਸ਼ ਹੈ ?"

"ਇਹ ਪਾਕਿਸਤਾਨ ਹੈ।"

"ਇਸ ਵਿਚ ਪਾਕਿਸਤਾਨ ਕੌਮ ਰਹਿੰਦੀ ਹੋਣੀਆਂ ?"

"ਨਹੀਂ, ਇਸ ਵਿਚ ਪਾਕਿਸਤਾਨ ਕੌਮ ਨਹੀਂ ਰਹਿੰਦੀ ਇਸ ਵਿਚ ਸਿੰਧੀ ਕੌਮ ਰਹਿੰਦੀ ਹੈ। ਇਸ ਵਿਚ ਪੰਜਾਬੀ ਕੌਮ ਰਹਿੰਦੀ ਹੈ, ਇਸ ਵਿਚ ਬੰਗਾਲੀ ਕੌਮ ਰਹਿੰਦੀ ਹੈ। ਇਸ ਵਿਚ ਇਹ ਕੌਮ ਰਹਿੰਦੀ ਹੈ, ਇਸ ਵਿਚ ਉਹ ਕੌਮ ਰਹਿੰਦੀ ਹੈ।"

"ਪਰ ਪੰਜਾਬੀ ਤਾਂ ਹਿੰਦੋਸਤਾਨ ਵਿਚ ਵੀ ਰਹਿੰਦੇ ਹਨ, ਸਿੰਧੀ ਤਾਂ ਹਿੰਦੋਸਤਾਨ ਵਿਚ ਵੀ ਰਹਿੰਦੇ ਹਨ। ਫੇਰ ਇਹ ਅੱਡ ਦੇਸ ਕਿਉਂ ਬਣਾਇਆ ਸੀ ?"

"ਗਲਤੀ ਹੋ ਗਈ, ਮਾਫ ਕਰ ਦਿਓ, ਅੱਗੇ ਤੋਂ ਨਹੀਂ ਬਣਾਵਾਂਗੇ।"

---

### ਰੁਬਾਈ —ਜੱਸ ਦਵਿੰਦਰ ਰੱਤੀ

ਠੁਕਰਾ ਕੇ ਉਸਨੂੰ ਹੋਇਆ ਕਦੀ ਪ੍ਰੇਸ਼ਾਨ ਨਹੀਂ ਹਾਂ।
ਖੁਦ ਖੁਦਾ ਹਾਂ ਮੈਂ ਆਪਣਾ ਨਾਦਾਨ ਨਹੀਂ ਹਾਂ।
ਮੈਨੂੰ ਕਾਫਰ ਨਾ ਸੱਦੋ ਮੈ ਇਨਸਾਨ ਦਾ ਹਾਂ ਆਸ਼ਕ।
ਤੁਹਾਡੇ ਵਾਂਗ ਹਿੰਦੂ, ਸਿੱਖ, ਮੁਸਲਮਾਨ ਨਹੀਂ ਹਾਂ।

## ਅੰਨ੍ਹੀ ਰਈਅਤ

ਉਹਨੂੰ ਕਿਸੇ ਬਾਬੇ ਨੇ ਦੱਸਿਆ ਸੀ ਕਿ "ਜੇ ਸੌ ਮੁਰਦੇ ਦਾ ਸੰਸਕਾਰ ਨੰਗੇ ਪੈਰੀਂ ਸਿਵਿਆਂ ਤੱਕ ਜਾ ਕੇ ਕਰਵਾ ਆਵੇਂਗਾ ਤਾਂ 'ਸੁਰਗ' ਵਿਚ ਜਾਵੇਂਗਾ।"

ਪਿਛਲੇ ਸਾਲ ਤਪਦੀ ਧੁੱਪ ਵਿਚ ਉਹ ਬੀਮਾਰ ਹੋਣ ਦੇ ਬਾਵਜੂਦ ਵੀ ਕਿਸੇ ਦਾ ਸੰਸਕਾਰ ਕਰਾਉਣ ਲਈ ਮੀਲ ਭਰ ਨੰਗੇ ਪੈਰੀਂ ਗਿਆ ਬੀਮਾਰੀ ਅਤੇ ਗਰਮੀ ਕਾਰਨ ਉਹ ਖੁਦ ਵੀ ਘਰ ਆਉਂਦਾ ਰਸਤੇ ਵਿਚ ਦਮ ਤੋੜ ਗਿਆ।

ਅੱਜ ਜਦੋਂ ਉਹਦੀ ਜਵਾਨ ਬੀਵੀ ਅਤੇ ਨਿੱਕੇ ਨਿੱਕੇ ਚਾਰ ਬੱਚੇ ਢਿੱਡੋਂ ਭੁੱਖੇ, ਤਨੋ ਅਪਨੰਗੇ, ਖੁੱਡੇ ਵਰਗੇ ਕੱਚੇ ਕੋਠੇ ਵਿਚ ਬੈਠੇ ਵੇਖਦਾ ਹਾਂ ਤਾਂ ਉਹਦੇ ਕਾਲਪਨਿਕ ਸਵਰਗ ਤੇ ਕਚੀਚੀ ਵੱਟਦਾ ਹਾਂ ਜਿਹੜਾ ਪੰਜ ਜੀਆਂ ਨੂੰ ਸੱਚੀਓਂ ਨਰਕ ਵਿਚ ਪਾ ਗਿਆ।

●

ਸਰਪੰਚ ਨੇ ਸਕੂਲ ਵਿਚ ਨਲਕਾ ਲਵਾਉਣ ਲਈ ਚੰਦਾ ਇਕੱਠਾ ਕਰਨ ਦੀ ਤਜਵੀਜ ਸਮੇਂ ਚੰਦਾ ਤਾਂ ਕੀ ਦੇਣਾ ਸੀ ਸਗੋਂ ਨਾ ਲਵਾਉਣ ਦਿੱਤਾ ਅਖੇ, 'ਧਰਤੀ ਮਾਤਾ ਵਿਚ ਪਾੜ ਪਾਓਗੇ।"

ਅੱਜ ਨਵਤੇਜ ਦੇ ਗਰੀਬ ਪਿਤਾ ਨੂੰ ਸਰਪੰਚ ਸੱਥਰ ਤੇ ਬੈਠਿਆਂ ਦਿਲਾਸਾ ਦੇ ਰਿਹਾ ਸੀ ਕਿਉਂਕਿ ਨਵਤੇਜ ਸਕੂਲੋਂ ਪਿੰਡ ਵਿਚ ਪਾਣੀ ਪੀਣ ਆਉਂਦਾ ਗਰਮੀ ਕਾਰਨ ਰਸਤੇ ਮਰ ਗਿਆ ਸੀ ਤੇ ਅੱਜ ਸਕੂਲ ਵਿਚ ਉਹਦੇ ਭੋਗ ਸਮੇਂ ਇਕੱਠ ਸੀ। ਸਰਪੰਚ ਕੋਈ ਸ਼ਰਮ ਮਹਿਸੂਸ ਨਹੀਂ ਕਰ ਰਿਹਾ ਸੀ।

ਜਸਵੀਰ ਜੱਸੀ

---

## ਸਹਾਇਤਾ

ਸਤਨਾਮ ਸੱਤਾ ਲੁਧਿਆਣਾ ਤੋਂ — 20 ਰੁਪਏ

ਮਾਸਟਰ ਮੁਕੰਦ ਸਿੰਘ (ਫਤਾਬਾਲੂ) ਨੇ ਆਪਣੇ ਪੋਤਰੇ ਗੁਰਸੇਵਕ ਸਿੰਘ ਵਿਵੇਕੀ ਦੇ ਸਕੂਲ ਦਾਖਲ ਹੋਣ ਦੀ ਖੁਸ਼ੀ ਵਿੱਚ — 25 ਰੁਪਏ

ਮਾਸਟਰ ਬਲਿਹਾਰ ਸਿੰਘ ਵੱਲੋਂ ਆਪਣੀ ਲੜਕੀ ਦੇ ਜਨਮ ਦੀ ਖੁਸ਼ੀ ਤੇ — 100 ਰੁਪਏ



## ਸੰਪਾਦਕ ਦੀ ਡਾਕ

● ਮਾਰਚ - ਅਪ੍ਰੈਲ ਅੰਕ ਦਾ ਟਾਇਟਲ ਪ੍ਰਭਾਵਸ਼ਲੀ ਸੀ ਤਰਕ ਦਰਪਣ ਕਾਲਮ ਪਾਠਕਾਂ ਅੰਦਰ ਰੋਚਕਤਾ ਪੈਦਾ ਕਰਦਾ ਹੈ। ਤਰਕਸ਼ੀਲ ਵਿਚ ਛਪਦੀਆਂ ਸਾਰੀਆਂ ਰਚਨਾਂਵਾਂ ਪਸੰਦ ਆਉਂਦੀਆਂ ਹਨ। ਤਰਕਸ਼ੀਲ ਸੁਸਾਇਟੀ ਦੀਆਂ ਬਰਾਂਚਾਂ ਰਾਜਸਥਾਨ ਵਿਚ ਵੀ ਖੋਲ੍ਹੋ।

ਗੁਰਮੇਲ ਸਿੰਘ
7 ਸੀ.ਸੀ. ਪਦਮਪੁਰ, ਰਾਜਸਥਾਨ

● ਤਰਕਸ਼ੀਲ ਰਸਾਲਾ ਜੇ ਹਿੰਦੀ ਵਿਚ ਵੀ ਛਪਦਾ ਹੋਵੇ ਤਾਂ ਕਿੰਨਾਂ ਚੰਗਾ ਹੋਵੇ। ਮੈਂ ਰਚਨਾਵਾਂ ਤੇ ਹਰ ਤਰਾਂ ਦੀ ਮਾਇਕ ਮਦਦ ਵੀ ਕਰ ਸਕਦਾ ਹਾਂ। ਹਿੰਦੀ 'ਚ ਛਪਣ ਨਾਲ ਇਸਦਾ ਘੇਰਾ ਵਿਸ਼ਾਲ ਹੋ ਜਾਵੇਗਾ। ਤਰਕਸ਼ੀਲ ਲਹਿਰ ਹਰ ਸੂਬਿਆਂ ਤੱਕ ਵੀ ਫੈਲੇ।

ਡਾ: ਰਾਜਿੰਦਰ ਗਰਾ
ਮੈਡੀਕਲ ਅਫਸਰ, ਮਹਿੰਦਰਗੜ੍ਹ ਹਰਿਆਨਾ

● ਮਾਰਚ-ਅਪ੍ਰੈਲ ਅੰਕ ਸਲਾਹੁਣ ਯੋਗ ਅਤੇ ਦਿਲਕਸ਼ ਸੀ। ਜਸਵੀਰ ਜੱਸੀ ਦੀ ਰਚਨਾ "ਅੰਨ੍ਹੀ ਰਈਅਤ ਗਿਆਨ ਵਿਹੂਣੀ" ਰੂੜੀਵਾਦੀ ਸੋਚ ਨੂੰ ਕਤਲ ਕਰਨ ਲਈ ਇੱਕ ਕਾਰਗਾਰ ਹਥਿਆਰ ਸਾਬਤ ਹੋ ਰਹੀ ਹੈ।

ਪਰਮਜੀਤ ਸਿੰਘ ਭੋਲਾ
ਗੁਮਟੀ ਖੁਰਦ (ਫਰੀਦਕੋਟ)

● ਰਸਾਲੇ ਵਿਚ ਛਪਦੇ ਲੇਖਕਾਂ ਨੂੰ ਰਸਾਲ ਦੀਆਂ ਘੱਟ ਘੱਟ ਦੋ ਕਾਪੀਆਂ ਭੇਜੀਆਂ ਜਾਣ। ਸਾਨੂੰ ਦਿੱਲੀ ਬੈਠਿਆਂ ਇਹ ਰਸਾਲਾ ਬੁੱਕ ਸਟਾਲਾਂ ਤੋ ਨਹੀਂ ਮਿਲਦਾ। ਸੰਪਾਦਕੀ ਕਰੰਟ ਵਿਸ਼ਿਆ ਤੇ ਹੀ ਲਿਖੇ ਜਾਇਆ ਕਰਨ। ਡਾ: ਰਾਜਿੰਦਰ ਪਾਲ ਦੇ ਕਾਲਮ ਤਰਕ ਦਰਪਣ ਦੀ ਤਰ੍ਹਾਂ ਆਪ ਇਕ ਹੋਰ ਕਾਲਮ ਡਾ: ਸੁਰਿੰਦਰ ਕਪੂਰ ਨਾਲ ਸੰਪਰਕ ਕਰਕੇ ਵੀ ਦੇਣ ਦੀ ਕੋਸ਼ਿਸ ਕਰੋ। ਪੰਜਾਬ ਵਿਚ ਕੰਮ ਕਰਦੀ ਤਰਕਸ਼ੀਲ ਸੁਸਾਇਟੀ ਵਰਗੀਆਂ ਬਾਹਰ ਕੰਮ ਕਰਦੀਆਂ ਜਥੇਬੰਦੀਆਂ ਦੀ ਵੀ ਜਾਣਕਾਰੀ ਦਿੰਦੇ ਰਿਹਾ ਕਰੋ।

ਗੁਰਮੀਤ ਗਰੇਵਾਲ
ਇੰਦਰਾ ਕਲੋਨੀ, ਫ਼ਰੀਦਾਬਾਦ।

● ਤਰਕਸ਼ੀਲ ਦਾ ਟਾਈਟਲ ਜਿੱਥੇ ਪ੍ਰਭਾਂਵਸ਼ਾਲੀ ਸੀ ਉਥੇ ਵਿਗਿਆਨ ਦੇ ਹਰ ਪੱਖ ਵੱਲ ਸੰਕੇਤ ਕਰਦਾ ਹੈ "ਦਾਜ ਪ੍ਰਥਾ ਬਾਰੇ ਸਹੀ ਸੋਚ" ਨਛੱਤਰ ਸਿੰਘ ਸੰਧੂ ਦੇ ਵਿਚਾਰ ਤੱਥਾਂ ਤੇ ਅਧਾਰਤ ਸਨ। ਰਾਮ ਸਵਰਨ ਆਰਟੀਕਲ "ਇੰਝ ਪ੍ਰਗਟ ਕੀਤੀ ਇੰਦਰਾ ਗਾਂਧੀ ਦੀ ਰੂਹ" ਪਸੰਦ ਆਇਆ। ਪਰਚੇ ਦੇ ਸਫਿਆਂ ਵਿਚ ਹੋਰ ਵਾਧਾ ਕਰ ਦੇਣਾ ਚਾਹੀਦਾ ਹੈ।

ਸਤਪਾਲ ਸੈਣੀ 'ਮੁਕੱਦਮ'
ਮਲਾਗਰ ਸਿੰਘ, ਚਮਕੌਰ ਸਾਹਿਬ

● ਮਾਰਚ-ਅਪ੍ਰੈਲ ਅੰਕ ਦੀ ਸਾਰੀ ਸਮੱਗਰੀ ਹੀ ਵਧੀਆ ਲੱਗੀ ਰਸਾਲਾ ਸਲਾਹੁਣਯੋਗ ਪੁਲਾਂਗਾ ਪੁੱਟ ਰਿਹਾ ਹੈ, ਬੱਚਿਆਂ ਵਾਸਤੇ ਸਥਾਈ ਕਾਲਮ ਹੋਣਾ ਚਾਹੀਦਾ ਹੈ ਤਾਂ ਕਿ ਉਹਨਾਂ ਦੀ ਮੁਢਲੀ ਸਟੇਜ ਹੀ ਤਰਕ ਵਾਲੀ ਬਣੇ। ਸੰਕਾ-ਨਵਿਰਤੀ, ਕਾਲਮ ਲੋਕਾਂ ਦੇ ਸ਼ੰਕੇ ਨਵਿਰਤ ਕਰਨ ਦਾ ਵਧੀਆ ਉਪਰਾਲਾ ਹੈ।

ਨਵਦੀਪ ਲੰਡੇ (ਮੋਗਾ)

● ਤਰਕਸੀਲ ਦੀ ਮਹੱਤਤਾ ਨੂੰ ਦੇਖਦਿਆ ਮੈਂ ਇਸ ਰਸਾਲੇ ਵਾਸਤੇ 280 ਪੌਂਡ ਇਕੱਤਰ ਕਰ ਲਏ ਹਨ। ਮੇਰੀ ਇੱਛਾਂ ਹੈ ਕਿ ਰਸਾਲਾ ਤੁਹਾਡੀ ਅਗਵਾਈ ਸਿਖਰਾਂ ਸੋਹਵੇ। ਮੈਂ ਜਲਦੀ ਹੀ ਭੇਜਣ ਦਾ ਯਤਨ ਕਰ ਰਿਹਾ ਹਾਂ।

ਖਰਲਵੀਰ, ਕਵੇਂਟਰੀ, ਯੂ. ਕੇ.

● ਟਾਈਟਲ ਹਰੇਕ ਬੰਦੇ ਨੂੰ ਪ੍ਰਭਾਵਿਤ ਕਰਦਾ ਹੈ। ਸਾਦੇ ਰੂਪ ਵਿਚ ਛਪਦੀਆਂ ਤਰਕਸ਼ੀਲ ਰਚਨਾਵਾਂ ਸਲਾਹੁਣਯੋਗ ਹੁੰਦੀਆਂ ਹਨ। ਰਸਾਲੇ ਵਿਚ ਛਪਦੀ ਸਮੱਗਰੀ ਵਿਚ ਦਿਨੋ ਦਿਨ ਲਿਆਂਦੇ ਸੁਧਾਰ ਲਈ ਤੁਸੀਂ ਵਧਾਈ ਦੇ ਪਾਤਰ ਹੋ।

ਡਾ: ਮੀਤ ਲੁਠੇੜੀ, (ਰੋਪੜ)

---

## ਤਰਕਸ਼ੀਲ ਮੈਂਬਰਾਂ/ਪਾਠਕਾਂ ਲਈ

ਸਾਰੇ ਤਰਕਸ਼ੀਲ ਮੈਂਬਰਾਂ/ਪਾਠਕਾਂ ਨੂੰ ਅਪੀਲ ਹੈ ਕਿ ਉਹ ਆਪਣੀਆਂ ਸਰਗਰਮੀਆਂ, ਕੇਸ ਰਿਪੋਰਟਾਂ ਸੰਪਾਦਕ ਤਰਕਸ਼ੀਲ ਨੂੰ ਭੇਜਣ। ਮੈਗਜੀਨ 'ਚ ਛਪਦੇ ਆਰਟੀਕਲਾਂ ਬਾਰੇ ਆਪਣੇ ਸੁਝਾਅ ਭੇਜਣੇ ਨਾਂ ਭੁੱਲਣ।

---

## ਲੇਖਕ ਕੌਨ ਕਰਨ

ਅਣ-ਛਪੀ ਰਚਨਾ ਨੂੰ ਵਾਪਸ ਮੰਗਵਾਉਣ ਲਈ, ਰਚਨਾਕਾਰ ਟਿਕਟਾਂ ਲੱਗਿਆ ਲਿਫ਼ਾਫ਼ਾ ਜਰੂਰ ਭੇਜਣ।

# ਪਾਠਕ ਵਿਚਾਰ ਮੰਚ

## ਵਿਦਿਆਰਥੀ ਤੇ ਨਕਲ

ਅੱਜ ਕੱਲ੍ਹ ਪੜ੍ਹਾਈ ਦਾ ਇਮਤਿਹਾਨ ਨਾਲ, ਇਮਤਿਹਾਨ ਦਾ ਨਕਲ ਨਾਲ ਨਕਲ ਦਾ ਡਿਗਰੀ ਨਾਲ, ਡਿਗਰੀ ਦਾ ਰੁਜ਼ਗਾਰ ਨਾਲ ਅਤੇ ਰੁਜ਼ਗਾਰ ਦਾ ਵਿਆਹ ਅਤੇ ਜ਼ਿੰਦਗੀ ਦੇ ਅਰਥਾਂ ਨਾਲ ਅਨਿੱਖੜ ਰਿਸ਼ਤਾ ਬਣ ਗਿਆ ਹੈ। ਜਿਆਦਾ ਨੰਬਰ ਲੈ ਕੇ ਲੁਭਾਵਣੀ ਨੌਕਰੀ ਦੀ ਮੱਲ ਮਾਰਨ ਲਈ ਇਕ ਦੌੜ ਜਿਹੀ ਲੱਗੀ ਹੋਈ ਹੈ। ਮਾਪੇ ਤੇ ਅਧਿਆਪਕ ਇਸ ਖੇਡ ਦੇ ਕੋਚ ਹਨ ਤੇ ਵਿਦਿਆਰਥੀ ਖਿਡਾਰੀ। ਕਈ ਵਾਰ ਨਕਲ ਵਿਰੋਧੀ ਪ੍ਰਚਾਰ ਕਰਨ ਵਾਲੇ ਵੀ ਆਪਣੇ ਬੱਚਿਆਂ ਦੇ ਚੰਗੇਰੇ ਭਵਿੱਖ ਦੀ ਚਿੰਤਾ 'ਚੋਂ ਨਕਲ ਮਰਵਾਉਣ ਜਾਂ ਨੰਬਰ ਲਵਾਉਣ ਲਈ ਅੱਕ ਚੱਬਦੇ ਹਨ। ਅੰਗਰੇਜ਼ੀ ਵਿਦਿਅਕ ਸੰਸਥਾਵਾਂ ਦੇ ਵਧਣ-ਫੁੱਲਣ ਨਾਲ ਸਰਕਾਰੀ ਵਿਦਿਅਕ ਅਦਾਰਿਆਂ ਦਾ ਮਿਆਰ ਨਿਘਰ ਚੁੱਕਿਆ ਹੈ। ਪੜ੍ਹਾਈ ਸ਼ਖਸ਼ੀਅਤ ਦੇ ਸਰਵਪੱਖੀ ਵਿਕਾਸ ਦਾ ਵਸੀਲਾ ਬਣਨ ਦੀ ਥਾਂ ਨੌਕਰੀ ਮਾਰਨ ਦਾ ਜ਼ਰੀਆ ਬਣ ਗਈ ਹੈ। ਸਾਡੇ ਵਿਚਾਰਵਾਨ ਪਾਠਕ ਨਕਲ ਦੀ ਇਸ ਵਬਾ ਦੇ ਸਿਆਸੀ, ਵਿਦਿਅਕ ਤੇ ਪ੍ਰਬੰਧਕੀ ਕਾਰਣਾ ਤੇ ਉਂਗਲ ਰੱਖਦਿਆਂ ਇਸਦੇ ਇਲਾਜ ਲਈ ਆਰਜੀ ਤੇ ਲੰਮੇ ਦਾਅ ਵਜੋਂ ਪੁੱਟਣ ਯੋਗ ਕਦਮਾਂ ਦੀ ਚਰਚਾ ਕਰਨਗੇ।

## ਸੈਕਸ ਸਮੱਸਿਆਵਾਂ ਤੇ ਮਾਨਸਿਕ ਰੋਗ

ਤਰਕਸ਼ੀਲ ਪ੍ਰਕਾਸ਼ਨ ਵੱਲੋਂ ਛੱਪ ਰਹੀਂ ਕਿਤਾਬ "ਫਿਰ ਅੱਗ ਲੱਗਣੋ ਬੰਦ ਹੋ ਗਈ", ਦਾ ਇੱਕ ਅਹਿਮ ਹਿੱਸਾ ਪਾਠਕਾਂ ਦੀ ਮੰਗ ਤੇ ਵਿਸ਼ੇ ਦੀ ਵਿਲੱਖਣਤਾ ਨੂੰ ਧਿਆਨ 'ਚ ਰੱਖਦਿਆਂ ਉਪਰੋਕਤ ਪੈਂਫ-ਲਿਟ ਛੱਪ ਚੁੱਕਾ ਹੈ। ਜੋ ਪ੍ਰਾਪਤ ਕਰਨ ਲਈ ਪ੍ਰਕਾਸ਼ਕ ਰਾਜਿੰਦਰ ਸਿੰਘ, ਮੁਹੱਲਾ ਬੁੱਟਰਾ ਦਾ, ਭਦੌੜ (ਸੰਗਰੂਰ) ਨਾਲ ਸੰਪਰਕ ਕੀਤਾ ਜਾ ਸਕਦਾ ਹੈ।

---

If Undelivered Please Return :

TARKSHEEL

Post Box No. 22,
BARNALA-148101

PRINTED MATTER

To,

____________________